ੴ ਵਾਹਿਗੁਰੂ ਜੀ ਕੀ ਫਤਹਿ ॥



# ਸਿੱਖ ਇਤਿਹਾਸ ਵਿਚੋਂ ਚੋਣਵੀਆਂ ਸਾਖੀਆਂ

14

ਭਾਗ (2)

ਤੱਤਕਰਾ ਪੰਨਾ


1. ਜਗਨ ਨਾਥ ਪੁਰੀ ਵਿਚ ਆਰਤੀ ਦਾ ਖੰਡਨ 3
2. ਬਾਬਾ ਬੁੱਢਾ ਜੀ 7
3. ਜੈਨੀ ਸਰੇਵੜੇ ਦਾ ਸੁਧਾਰ 11
4. ਭਾਈ ਕਲਿਆਣਾ ਜੀ 15
5. ਪੰਡਿਤ ਨਿਤਯਾਨੰਦ 20
6. ਭਾਈ ਮੱਖਣ ਸ਼ਾਹ ਜੀ 24



ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)

1051, ਕੂਚਾ 14, ਫੀਲਡ ਗੰਜ, ਲੁਧਿਆਣਾ-8

ਸਬ ਆਫਿਸ : A-143, ਫਤਹਿ ਨਗਰ, ਨਵੀਂ ਦਿੱਲੀ-18


3

# ਜਗਨ ਨਾਥ ਪੁਰੀ ਵਿਚ ਆਰਤੀ ਦਾ ਖੰਡਨ

ਜਗਨਨਾਥ ਪੁਰੀ, ਉੜੀਸਾ ਪ੍ਰਾਂਤ ਦੇ ਜ਼ਿਲਾ ਕਟਕ ਵਿਚ ਸਮੁੰਦਰ ਦੇ ਕੰਢੇ ਇਕ ਪੁਰਾਣਾ ਨਗਰ ਹੈ। ਇਸ ਸ਼ਹਿਰ ਵਿਚ ਜਗਨਨਾਥ ਦੀ ਮੂਰਤੀ ਦੀ ਬੜੀ ਪੂਜਾ-ਮਾਨਤਾ ਹੁੰਦੀ ਹੈ। ਜਗਨਨਾਥ, ਕ੍ਰਿਸ਼ਨ ਜੀ* ਦੀ ਉਸ ਮੂਰਤੀ ਦਾ ਨਾਮ ਹੈ ਜੋ ਇਥੋਂ ਦੇ ਮੰਦਰ ਵਿਚ ਹੈ ਅਤੇ ਜਿਸ ਨੂੰ, ਸਕੰਦ ਪੁਰਾਣ ਅਨੁਸਾਰ, ਦੇਵਤਿਆਂ ਦੇ ਮਿਸਤ੍ਰੀ ਵਿਸ਼੍ਵਕਰਮਾ ਨੇ ਬਣਾਇਆ ਸੀ ਤੇ ਬ੍ਰਹਮਾ ਨੇ ਮੁਕੰਮਲ ਕਰ ਕੇ ਆਪਣੀ ਹੱਥੀਂ ਅਸਥਾਪਨ ਕੀਤਾ ਸੀ। ਸਕੰਦ ਪੁਰਾਣ ਵਿਚ ਲਿਖਿਆ ਹੋਇਆ ਹੈ ਕਿ ਜਦੋਂ ਸ਼ਿਕਾਰੀ 'ਜਰ' ਨੇ ਕ੍ਰਿਸ਼ਨ ਜੀ ਨੂੰ ਬਾਣ ਨਾਲ ਮਾਰ ਦਿਤਾ, ਤਾਂ ਉਹਨਾਂ ਦਾ ਸਰੀਰ ਉਥੇ ਹੀ ਇਕ ਰੁਖ ਹੇਠ ਪਿਆ ਪਿਆ ਗਲ ਸੜ ਗਿਆ। ਕੁਝ ਸਮੇਂ ਪਿਛੋਂ ਕਿਸੇ ਸਜਣ ਨੇ ਉਹ ਹੱਡੀਆਂ ਇਕ ਸੰਦੂਕ ਵਿਚ ਸਾਂਭ ਕੇ ਰਖ ਦਿਤੀਆਂ ਉੜੀਸਾ ਦੇ ਰਾਜੇ, ਇੰਦਰ ਦਿਉਮਨ ਨੂੰ ਵਿਸ਼ਨੂੰ ਵਲੋਂ ਆਗਿਆ ਹੋਈ ਕਿ ਜਗਨ ਨਾਥ ਦੀ ਇਕ ਮੂਰਤੀ ਬਣਵਾ ਕੇ ਉਹ ਅਸਥੀਆਂ ਉਸ ਵਿਚ ਅਸਥਾਪਨ ਕਰੇ। ਰਾਜੇ ਨੇ ਦੇਵਤਿਆਂ ਦੇ ਮਿਸਤ੍ਰੀ, ਵਿਸ਼੍ਵਕਰਮਾ ਨੂੰ ਮੂਰਤੀ ਤਿਆਰ ਕਰਨ ਲਈ ਮਨਾਇਆ, ਪਰ ਵਿਸ਼੍ਵਕਰਮਾ ਨੇ ਰਾਜੇ ਤੋਂ ਇਹ ਇਕਰਾਰ ਲੈ ਲਿਆ ਕਿ ਜੇ ਕੋਈ ਬਣਦੀ ਹੋਈ ਮੂਰਤੀ ਨੂੰ ਵੇਖ ਲਵੇਗਾ ਤਾਂ ਮੈਂ ਉਥੇ ਹੀ ਕੰਮ ਛੱਡ ਦਿਆਂਗਾ। ਪੰਦਰਾਂ ਦਿਨ ਹੀ ਲੰਘੇ ਸਨ ਕਿ ਰਾਜਾ ਉਤਾਵਲਾ ਪੈ ਕੇ ਉਥੇ ਪਹੁੰਚ ਗਿਆ, ਮੂਰਤੀ ਦੇ ਹੱਥ ਤੇ ਪੈਰ ਅਜੇ ਬਣੇ ਨਹੀਂ ਸਨ। ਵਿਸ਼੍ਵਕਰਮਾ ਨੇ ਕੰਮ ਉਥੇ ਹੀ ਛੱਡ ਦਿਤਾ। ਰਾਜੇ ਨੇ ਮੂਰਤੀ ਦੀ ਸੰਪੂਰਨਤਾ ਵਾਸਤੇ ਬ੍ਰਹਮਾ ਅੱਗੇ ਪ੍ਰਾਰਥਨਾ ਕੀਤੀ। ਬ੍ਰਹਮਾ ਨੇ ਮੂਰਤੀ ਨੂੰ ਮੁਕੰਮਲ ਕੀਤਾ ਅਤੇ ਆਪਣੀ ਹੱਥੀਂ ਅਸਥਾਪਨ ਕੀਤਾ।

ਇਤਿਹਾਸ ਅਨੁਸਾਰ ਜਗਨਨਾਥ ਦਾ ਮੰਦਰ ਰਾਜਾ ਅਨੰਤ ਵਰਮਾ, ਜੋ ਸੰਨ ੧੦੭੬ ਤੋਂ ਸੰਨ ੧੧੪੭ ਤੀਕ ਗੰਗਾ ਅਤੇ ਗੋਦਾਵਰੀ ਦੇ ਮੱਧ ਰਾਜ ਕਰਦਾ ਸੀ, ਨੇ ਬਣਵਾਇਆ। ਮੰਦਰ ਦਾ ਬਾਹਰਲਾ ਇਹਾਤਾ ਵੇਹੜਾ ਮੈਦਾਨ ਬਹੁਤ ਖੁਲ੍ਹਾ (੬੬੫ ਫੁਟ ਲੰਮਾ, ੬੪੪ ਫੁਟ ਚੌੜਾ) ਹੈ, ਚਾਰਦੀਵਾਰੀ ੨੪ ਫੁਟ ਉਚੀ ਹੈ ਅਤੇ ਮੰਦਰ ਦੀ ਉਚਾਈ ਕਲਸ ਤੀਕ ੧੯੨ ਫੁਟ ਹੈ, ਸਿਰ ਪੁਰ ਵਿਸ਼ਨੂੰ ਦਾ ਚਿੰਨ੍ਹ ਚਕ੍ਰ ਬਿਰਾਜਦਾ ਹੈ। ਇਸ ਮੰਦਰ ਅੰਦਰ ਬਹੁਤ ਮੂਰਤੀਆਂ ਨਿਰਲੱਜਤਾ ਦਾ ਨਮੂਨਾ ਹਨ, ਇਸ ਲਈ ਵਿਦਵਾਨਾਂ ਦਾ ਖਿਆਲ ਹੈ ਕਿ ਪਹਿਲਾਂ ਇਹ ਅਸਥਾਨ ਵਾਮ-ਮਾਰਗੀਆਂ ਦਾ ਸੀ ਜਿਸ ਨੂੰ ਬਾਦ ਵਿਚ ਵੈਸ਼ਨਵਾਂ ਨੇ ਆਪਣੇ ਕਬਜ਼ੇ ਕਰ ਲਿਆ।

---

* ਜਗਨਨਾਥ ਦੀ ਮੂਰਤੀ ਨੂੰ ਵਿਸ਼ਨੂੰ ਜੀ ਦੀ ਮੂਰਤੀ ਵੀ ਕਿਹਾ ਜਾਂਦਾ ਹੈ। ਜਗਨਨਾਥ ਦੀ ਮੂਰਤੀ ਜਗਨਨਾਥ ਪੁਰੀ ਉੜੀਸਾ ਤੋਂ ਛੁਟ ਬੰਗਾਲ ਅਤੇ ਹਿੰਦੁਸਤਾਨ ਦੇ ਹੋਰਨਾ ਪ੍ਰਾਂਤਾਂ ਵਿਚ ਵੀ ਪੂਜੀ ਜਾਂਦੀ ਹੈ। ਹਿੰਦੂ ਇਤਿਹਾਸ ਵਿਚ ਕ੍ਰਿਸ਼ਨ ਜੀ ਵਿਸ਼ਨੂੰ ਦੇ ਅਨਵੇਂ ਅਵਤਾਰ ਮੰਨੇ ਜਾਂਦੇ ਹਨ।

ਹਰ ਸਾਲ ਹਾੜ ਸੁਦੀ ੨ ਨੂੰ ਇਸ ਮੂਰਤੀ ਦਾ ਰੱਥ ਕਢਿਆ ਜਾਂਦਾ ਹੈ, ਜਿਸ ਨੂੰ ਰਥ-ਯਾਤ੍ਰਾ ਕਹਿੰਦੇ ਹਨ। ਰਥ-ਯਾਤਾ ਸਮੇਂ ਅਨੇਕਾਂ ਹਿੰਦੂ ਯਾਤਰੂ ਬਾਹਰਲੇ ਪ੍ਰਾਂਤਾਂ ਤੋਂ ਉਥੇ ਪਹੁੰਚਦੇ ਹਨ। ਉਸ ਦਿਨ ਜਗਨਨਾਥ ਦੀ ਮੂਰਤੀ ਨੂੰ ਰਥ ਵਿਚ ਬਿਠਾਂਦੇ ਹਨ ਜੋ ੪੮ ਫੁਟ ਉੱਚਾ ਹੈ ਅਤੇ ਜਿਸਨੂੰ ੧੬ ਪਹੀਏ ਲਗੇ ਹੋਏ ਹਨ। ਸ਼ਰਧਾਲੂ ਇਸ ਰਥ ਨੂੰ ਆਪ ਖਿਚਦੇ ਹਨ। ਇਸ ਰੱਥ ਦੇ ਨਾਲ ਦੋ ਹੋਰ ਰੱਥ ਹੁੰਦੇ ਹਨ, ਬਲਰਾਮ (ਕ੍ਰਿਸ਼ਨ ਜੀ ਦਾ ਵਡਾ ਭਾਈ) ਦਾ ੧੪ ਪਹੀਏ ਦਾ ੪੪ ਫੁਟ ਉੱਚਾ ਅਤੇ ਭਦ੍ਰਾ (ਕ੍ਰਿਸ਼ਨ ਜੀ ਦੀਆਂ ਅੱਠਾਂ ਰਾਣੀਆਂ ਵਿਚੋਂ ਇਕ ਰਾਣੀ) ਦਾ ੧੨ ਪਹੀਏ ਦਾ ੪੩ ਫੁਟ ਉੱਚਾ ਹੈ। ਪੁਰਾਣੇ ਸਮੇਂ ਵਿਚ ਲੋਕ ਇਹ ਮੰਨਦੇ ਸਨ ਕਿ ਜੇ ਜਗਨਨਾਥ ਦੇ ਰੱਥ ਦੇ ਪਹੀਏ ਹੇਠ ਆ ਕੇ ਸਰੀਰ ਤਿਆਗ ਦਿਤਾ ਜਾਏ, ਤਾਂ ਮੁਕਤੀ ਮਿਲਦੀ ਹੈ। ਕਈ ਭੋਲੇ ਬੰਦੇ ਇਹ ਕੰਮ ਕਰ ਭੀ ਦੇਂਦੇ ਸਨ।

ਹਿੰਦੂ ਮਤ ਅਨੁਸਾਰ ਮਨੋਕਾਮਨਾ ਪੂਰਨ ਕਰਨ ਹਿਤ ਜਾਂ ਦੇਵੀ-ਦੇਵਤੇ ਜਾਂ ਆਪਣੇ ਅਵਤਾਰਾਂ ਨੂੰ ਖੁਸ਼ ਕਰਨ ਹਿਤ ਮੂਰਤੀ ਦੀ ਆਰਤੀ ਉਤਾਰਨੀ ਜ਼ਰੂਰੀ ਹੈ

ਹਿੰਦੂ ਮਰਯਾਦਾ ਅਨੁਸਾਰ ਸੁਗੰਧੀਆਂ ਸਮੇਤ, ਜਗਦੇ ਦੀਵੇ, ਚਾਰ ਵਾਰੀ ਮੂਰਤੀ ਦੇ ਚਰਨਾਂ ਤੋਂ ਘੁਮਾਈਦੇ ਹਨ, ਦੋ ਵਾਰੀ ਨਾਭੀ ਤੋਂ, ਇਕ ਵਾਰ ਮੂੰਹ ਤੋਂ ਅਤੇ ਸਤ ਵਾਰੀ ਸਾਰੇ ਸਰੀਰ ਤੋਂ ਘੁਮਾਈਦੇ ਹਨ। ਦੀਵਿਆਂ ਦੀ ਗਿਣਤੀ ਇਕ ਤੋਂ ਸੌ ਤਕ ਹੁੰਦੀ ਹੈ। ਬਾਕੀ ਹਿੰਦੂ ਮੰਦਰਾਂ ਦੀ ਆਰਤੀ ਦੀ ਮਰਯਾਦਾ ਤੋਂ ਇਸ ਥਾਂ ਦੀ ਵਧ ਮਹਾਨਤਾ ਹੈ।

ਇਸ ਪਖੰਡੀ ਰੀਤ ਦਾ ਭੋਲੇ ਭਾਲੇ ਲੋਕਾਂ ਤੇ ਪ੍ਰਭਾਵ ਪਾਣ ਲਈ ਕਈ ਢੰਗ ਵਰਤੇ ਜਾਂਦੇ ਹਨ। ਸ਼ਾਮ ਨੂੰ ਫਾਨੂਸਾਂ ਦੀ ਜਗ ਮਗ, ਸੰਗਮਰਮਰੀ ਕੰਧਾਂ ਤੇ ਫਰਸ਼ਾਂ ਦੀ ਝਿਲ ਮਿਲ, ਅਨੇਕ ਸੁਗੰਧੀਆਂ ਦਾ ਖਿਲਾਰ, ਮਨੋਹਰ ਸੁਰ-ਲੈ ਵਿਚ ਨਰ-ਨਾਰੀਆਂ ਦੇ ਮਿਲਵੇਂ ਗੀਤ, ਲਖਾਂ ਰੁਪਇਆਂ ਦੇ ਹੀਰੇ ਜਵਾਹਰਾਤਾਂ ਨਾਲ ਜੜੇ ਤੇ ਸੋਨੇ ਦੇ ਥਾਲਾਂ ਆਦਿਕ ਦਾ ਦਿਖਾਵਾ ਸਾਧਾਰਨ ਮਨੁੱਖ ਤੇ (ਜਿਸਨੇ ਸਾਰੀ ਉਮਰ ਲਛਮੀ ਦਾ ਅਜਿਹਾ ਮਿਲਵਾਂ ਲਿਸ਼ਕਾਰਾਂ ਕਦੇ ਵੀ ਵੇਖਿਆ ਨਹੀਂ ਹੁੰਦਾ) ਇਉਂ ਪ੍ਰਭਾਵ ਪਾਂਦਾ ਹੈ ਜਿਵੇਂ ਉਹ ਮਾਤ ਲੋਕ ਵਿਚੋਂ ਉਠਕੇ ਕਿਤੇ ਦੇਵ ਲੋਕ ਪੁਜ ਗਿਆ ਹੈ। ਭੋਲੇ ਭਾਲੇ ਲੋਕ ਇਸਨੂੰ ਬੈਕੁੰਠ ਦੇ ਝਲਕਾਰੇ ਸਮਝ ਕੇ ਪਾਂਡਿਆਂ ਦੀ ਬੇਅੰਤ ਆਮਦਨ ਦਾ ਕਾਰਨ ਬਣ ਜਾਂਦੇ ਹਨ।

ਗੁਰੂ ਨਾਨਕ ਸਾਹਿਬ ਲੋਕਾਈ ਨੂੰ ਸਿੱਧੇ ਰਸਤੇ ਪਾਉਣ ਹਿਤ ਬਨਾਰਸ ਤੋਂ ਗਇਆ, ਗਇਆ ਤੋਂ ਗੋਹਾਟੀ ਪੁਜੇ, ਜੋ ਵਾਮ ਮਾਰਗੀਆਂ ਦਾ ਗੜ੍ਹ ਸੀ, ਗੋਹਾਟੀ ਤੋਂ ਮਨੀਪੁਰ, ਕੋਹੀਮਾ ਹੁੰਦੇ ਹੋਏ ਇਮਫ਼ਾਲ, ਸਿਲਚਰ, ਕਰੀਮਗੰਜ ਸਿਲਹਟ ਪਹੁੰਚੇ, ਸਿਲਹਟ ਤੋਂ ਢਾਕਾ ਤੇ ਢਾਕੇ ਤੋਂ ਫਰੀਦਪੁਰ ਨਦੀਆਂ ਦੇ ਰਸਤੇ ਜਗਨ ਨਾਥ ਪੁਰੀ ਦਾ ਰੁਖ ਕੀਤਾ। ਨਦੀਆ ਤੋਂ ਬਰਦਵਾਨ, ਬਾਲੇਸ਼ੁਰ, ਮੇਦਿਨੀਪੁਰ ਆਦਿਕ ਸ਼ਹਿਰਾਂ ਵਿਚ ਸਤਿਗੁਰੂ ਜੀ ਲੋਕਾਂ ਨੂੰ ਦੁਰਗਾ ਪੂਜਾ, ਝੂਠੇ ਦੀ ਘਲੀ ਆਦਿਕ ਵਲੋਂ ਵਰਜਦੇ ਤੇ ਇਕ ਪਰਮਾਤਮਾ ਦੀ ਬੰਦਗੀ ਤੇ ਖ਼ਲਕਤ ਦੀ ਸੇਵਾ



ਵਲ ਪ੍ਰੇਰਦੇ ਹੋਏ ਜਗਨਨਾਥ ਪੁਰੀ ੭ ਜੂਨ ੧੫੧੦ ਈ: ਨੂੰ ਪੁਜੇ।

ਸਤਿਗੁਰੂ ਜੀ ਜਗਨਨਾਥ ਦੀ ਮੂਰਤੀ ਦੇ ਅਸਥਾਪਨ ਕਰਨ ਵਾਲੇ ਦਿਹਾੜੇ ਪੁਰੀ ਪਹੁੰਚੇ। ਸਤਿਗੁਰੂ ਜੀ ਨੂੰ ਸੁਲਤਾਨ ਪੁਰੋਂ ਚਲਿਆਂ ਪੌਣੇ ਤਿੰਨ ਸਾਲ ਹੋ ਚੁਕੇ ਸਨ ਤੇ ਆਪਦੇ ਪੁਜਣ ਤੋਂ ਪਹਿਲਾਂ ਹੀ ਆਪ ਬਾਰੇ ਪਿਛਲੇ ਪ੍ਰਚਾਰਕ ਅਸਥਾਨਾਂ ਤੋਂ ਖਬਰਾਂ ਪੁਜ ਚੁਕੀਆਂ ਸਨ ਜਿਸ ਕਾਰਨ ਆਪ ਨੂੰ ਉਚੇਚੇ ਤੋਰ ਤੇ ਆਰਤੀ ਵਿਚ ਸ਼ਾਮਲ ਹੋਣ ਲਈ ਸਦਾ ਦਿਤਾ ਗਿਆ।

ਗੁਰੂ ਸਾਹਿਬ ਜਗਨਨਾਥ ਦੇ ਮੰਦਰ ਵਿਚ ਪੁਜੇ। ਸ਼ਾਮ ਦਾ ਸਮਾਂ ਸੀ। ਪਾਂਡਿਆਂ ਨੇ ਖਲੋ ਕੇ ਆਰਤੀ ਕੀਤੀ। ਆਪ ਜੀ ਬੈਠੇ ਰਹੇ। ਆਰਤੀ ਉਪ੍ਰੰਤ ਪਾਂਡਿਆਂ ਨੇ ਕਰੋਧਿਤ ਹੋ ਕੇ ਕਿਹਾ ਕਿ ਆਪ ਆਰਤੀ ਲਈ ਕਿਉਂ ਨਹੀਂ ਉਠੇ, ਤਾਂ ਗੁਰੂ ਸਾਹਿਬ ਨੇ ਫੁਰਮਾਇਆ ਕਿ ਤੁਹਾਡਾ ਜਗਨਨਾਥ ਇਕ ਮੂਰਤੀ (ਪੱਥਰ) ਦੇ ਰੂਪ ਵਿਚ ਹੈ, ਪਰ ਮੇਰਾ ਜਗਨਨਾਥ (ਪਰਮਾਤਮਾ) ਤਾਂ ਸਾਰੇ ਜਗ (ਸੰਸਾਰ) ਦਾ ਮਾਲਕ ਪ੍ਰਭੂ ਪਰਮਾਤਮਾ ਹੈ ਜਿਸ ਦੀ ਆਰਤੀ ਦੀਵਿਆਂ ਆਦਿ ਨਾਲ ਹੋ ਹੀ ਨਹੀਂ ਸਕਦੀ।

ਭਾਈ ਸਾਹਿਬ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਅਨੁਸਾਰ "ਬਾਬੇ ਕਹਿਆ ਕਿ ਏਕ ਈਸ਼ਵਰ ਕੀ ਆਰਤੀ ਹੈ ਅਰ ਏਕ ਜੀਵ ਕੀ ਆਰਤੀ ਹੈ। ਸੋ ਹਮੇਸ਼ਾਂ ਹਮ ਸੁਣਤੇ ਹੈਂ ਔਰ ਦੇਖਤੇ ਹੈਂ, ਸੋ ਅਉਰ ਹਮ ਕੈਸੀ ਆਰਤੀ ਕਰੈਂ ਤਾਂ ਪਾਂਡਿਆਂ ਕਿਹਾ ਕਿ ਤੁਸੀਂ ਕੌਨ ਸੀ ਆਰਤੀ ਸੁਣੀ ਹੈ ਤਾਂ ਬਾਬੇ ਸ਼ਬਦ ਆਖਿਆ"

**ਧਨਾਸਰੀ ਮਹਲਾ ੧ ਆਰਤੀ ॥**

ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ, ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥
ਸਹਸ ਤਵ ਨੈਨ, ਨਨ ਨੈਨ ਹੈ ਤੋਹਿ ਕਉ, ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ ਬਿਮਲ, ਨਨ ਏਕ ਪਦ,
ਗੰਧ ਬਿਨੁ, ਸਹਸ ਤਵ ਗੰਧ, ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ, ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥ (ਪੰਨਾ ੬੬੩)

**ਅਰਥ** : ਸਾਰਾ ਅਕਾਸ਼ ਮਾਨੋ ਥਾਲ ਹੈ, ਸੂਰਜ ਤੇ ਚੰਦ ਇਸ ਥਾਲ ਵਿਚ

ਚਾਵ ਬਣੇ ਹੋਏ ਹੋਨ, ਤਾਰਿਆਂ ਦੇ ਸਮੂਹ ਮੋਤੀ ਥਾਲ ਵਿਚ ਮੋਤੀ ਰਖੇ ਹੋਏ ਹਨ। ਮਲਯ (ਮਲਯ ਪਰਬਤ ਜੋ ਦਖਣ ਵਿਚ ਹਨ, ਜਿਸ ਤੇ ਬਹੁਤ ਸਾਰੇ ਦਰਖਤ ਚੰਦਨ ਦੇ ਹਨ, ਉਸ ਪਾਸੋਂ ਹਵਾ ਆਉਣ ਕਰਕੇ ਸੁਗੰਧੀ ਵਾਲੀ ਹੁੰਦੀ ਹੈ) ਵਲੋਂ ਆਉਣ ਵਾਲੀ ਹਵਾ, ਮਾਨੋ ਧੂਪ ਧੁਖ ਰਹੀ ਹੈ, ਹਵਾ ਚਉਰ ਕਰ ਰਹੀ ਹੈ, ਸਾਰੀ ਬਨਸਪਤੀ ਜੋਤਿ ਰੂਪ-ਪ੍ਰਭੂ ਦੀ ਆਰਤੀ ਲਈ ਫੁਲ ਦੇ ਰਹੀ ਹੈ।੧।

ਹੇ ਜੀਵਾਂ ਦੇ ਜਨਮ ਮਰਨ ਨਾਸ ਕਰਨ ਵਾਲੇ ਪ੍ਰਭੂ! ਤੇਰੀ ਕੈਸੀ ਸੁੰਦਰ ਆਰਤੀ ਹੋ ਰਹੀ ਹੈ। ਸਭ ਜੀਵਾਂ ਵਿਚ ਇਕ ਰਸ ਜੀਵਨ ਰੌ, ਮਾਨੋ, ਤੇਰੀ ਆਰਤੀ ਵਾਸਤੇ ਨਗਾਰੇ ਵਜ ਰਹੇ ਹਨ।੧। ਰਹਾਉ।

ਸਭ ਜੀਵਾਂ ਵਿੱਚ ਵਿਆਪਕ ਹੋਣ ਕਰਕੇ ਹਜ਼ਾਰਾਂ ਅੱਖਾਂ ਤੇਰੀਆਂ ਹਨ, ਨਿਰਾਕਾਰ ਹੋਣ ਕਰਕੇ, ਹੇ ਪ੍ਰਭੂ! ਤੇਰੀਆਂ ਕੋਈ ਖਾਸ ਅੱਖਾਂ ਨਹੀਂ। ਹਜ਼ਾਰਾਂ ਸ਼ਕਲਾਂ ਤੇਰੀਆਂ ਹਨ, ਪਰ ਤੇਰੀ ਕੋਈ ਖਾਸ ਸ਼ਕਲ ਨਹੀਂ ਹੈ। ਹਜ਼ਾਰਾਂ ਤੇਰੇ ਸੋਹਣੇ ਪੈਰ ਹਨ, ਪਰ ਨਿਰਾਕਾਰ ਹੋਣ ਕਰਕੇ ਤੇਰਾ ਇਕ ਭੀ ਪੈਰ ਨਹੀਂ! ਹਜ਼ਾਰਾਂ ਤੇਰੇ ਨੱਕ ਹਨ, ਪਰ ਨਿਰਾਕਾਰ ਹੋਣ ਕਰਕੇ ਤੇਰਾ ਕੋਈ ਭੀ ਨੱਕ ਨਹੀਂ ਹੈ। ਤੇਰੇ ਅਜੇਹੇ ਕੌਤਕਾਂ ਨੇ ਮੈਨੂੰ ਹੈਰਾਨ ਕੀਤਾ ਹੋਇਆ ਹੈ।੨।

ਸਾਰੇ ਜੀਵਾਂ ਵਿਚ ਇਕ ਉਹੀ ਪਰਮਾਤਮਾ ਦੀ ਜੋਤਿ ਵਰਤ ਰਹੀ ਹੈ। ਉਸ ਜੋਤਿ ਦੇ ਪਰਕਾਸ਼ ਨਾਲ ਸਾਰੇ ਜੀਵਾਂ ਵਿਚ ਚਾਨਣ ਭਾਵ ਸੂਝ-ਬੂਝ ਹੈ, ਪਰ ਇਸ ਜੋਤਿ ਦਾ ਗਿਆਨ ਗੁਰੂ ਦੀ ਸਿਖਿਆ ਨਾਲ ਹੀ ਹੁੰਦਾ ਹੈ। ਭਾਵ ਗੁਰੂ ਦੀ ਰਾਹੀਂ ਇਹ ਸਮਝ ਪੈਂਦੀ ਹੈ ਕਿ ਹਰੇਕ ਦੇ ਅੰਦਰ ਪਰਮਾਤਮਾ ਦੀ ਜੋਤਿ ਹੈ। ਪ੍ਰਭੂ ਦੀ ਰਜ਼ਾ ਵਿਚ ਤੁਰਨਾ ਹੀ ਪ੍ਰਭੂ ਦੀ ਆਰਤੀ ਕਰਨੀ ਹੈ।੩।

ਮੇਰਾ ਮਨ ਹੇ ਪ੍ਰਭੂ! ਤੇਰੇ ਨਾਮ ਰੂਪੀ ਕੌਲ ਫੁਲਾਂ ਦੇ ਰਸ ਲਈ ਲਲਚਾਂਦਾ ਹੈ ਤੇ ਹਰ ਰੋਜ਼ ਮੈਨੂੰ ਇਸੇ ਰਸ ਦੀ ਪਿਆਸ ਲੱਗੀ ਹੋਈ ਹੈ। ਗੁਰੂ ਨਾਨਕ ਸਾਹਿਬ ਪ੍ਰਭੂ ਅਗੇ ਬੇਨਤੀ ਕਰਦੇ ਹਨ ਕਿ ਮੈਨੂੰ ਪਪੀਹੇ ਨੂੰ ਆਪਣੀ ਮੇਹਰ ਦਾ ਜਲ ਦੇਹ, ਜਿਸ ਦੀ ਬਰਕਤ ਨਾਲ ਮੈਂ ਤੇਰੇ ਨਾਮ ਵਿਚ ਟਿਕਿਆ ਰਹਾਂ।੪।

ਗੁਰੂ ਸਾਹਿਬ ਦੇ ਉਪਦੇਸ਼ ਸੁਣਕੇ ਗੁਰੂ ਸਾਹਿਬ ਨਾਲ ਟੱਕਰ ਲੈਣ ਦਾ ਕੋਈ ਹੀਆ ਹੀ ਨ ਕਰ ਸਕਿਆ। ਪਾਂਡਿਆਂ ਦਾ ਪਾਜ ਉਘੜ ਗਿਆ। ਸਾਰਿਆਂ ਯਾਤਰੂਆਂ ਤੇ ਪਾਂਡਿਆਂ ਨੇ ਗੁਰੂ ਚਰਨਾਂ ਤੇ ਮੱਥਾ ਟੇਕਿਆ। ਗੁਰੂ ਸਾਹਿਬ ਨੇ ਸਮਝਾਇਆ ਕਿ ਇਹ ਮੂਰਤੀਆਂ ਮਨੁਖ ਦੇ ਆਪਣੇ ਹਥਾਂ ਦੀਆਂ ਬਣੀਆਂ ਹੋਈਆਂ ਹਨ, ਇਹ ਜਗਤ ਦਾ ਨਾਥ ਨਹੀਂ ਹੋ ਸਕਦੀਆਂ। ਜਗਤ ਦਾ ਨਾਥ ਕੇਵਲ ਇਕੋ ਹੀ ਹੈ ਜਿਸਨੇ ਇਸ ਜਗਤ ਨੂੰ ਪੈਦਾ ਕੀਤਾ ਹੈ। ਉਸ ਦੀ ਸਿਫਤ-ਸਲਾਹ, ਉਸ ਦੀ ਆਰਤੀ, ਸਾਰੀ ਕੁਦਰਤ ਵਿਚ ਹੋ ਰਹੀ ਹੈ। ਮੂਰਤੀਆਂ ਅਗੇ ਨਕ ਰਗੜਨੇ ਛੱਡ ਕੇ ਉਸ ਸਿਰਜਣਹਾਰ ਦੀ ਯਾਦ ਵਿਚ ਜੁੜਿਆ ਕਰੋ।



# ਬਾਬਾ ਬੁਢਾ ਜੀ

ਬਾਬਾ ਬੁਢਾ ਜੀ ਬੜੇ ਉੱਚੇ ਸੁਚੇ, ਪ੍ਰਸਿਧ, ਅਤੇ ਕਰਨੀ ਵਾਲੇ ਗੁਰਮੁਖ ਗੁਰਸਿਖ ਹੋਏ ਹਨ। ਉਨ੍ਹਾਂ ਨੇ ਗੁਰਸਿਖੀ ਦਾ ਉਪਦੇਸ਼ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲਿਆ ਅਤੇ ਛੇਵੀਂ ਪਾਤਿਸ਼ਾਹੀ ਦੇ ਸਮੇਂ ਤੀਕ ਗੁਰਸਿਖੀ ਦਾ ਨਮੂਨਾ ਬਣ ਕੇ ਜੀਵਨ ਬਤੀਤ ਕੀਤਾ।

ਬਾਬਾ ਜੀ ਦਾ ਜਨਮ ਸੁਘੇ ਰੰਧਾਵੇ ਜਟ ਦੇ ਘਰ ਮਾਤਾ ਗੌਰਾਂ ਦੀ ਕੁਖ ਤੋਂ ੭ ਕਤਕ ਸੰਮਤ ੧੫੬੩ ਨੂੰ ਕਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਮਾਪਿਆਂ ਨੇ ਉਨ੍ਹਾਂ ਦਾ ਨਾਂ ਬੂੜਾ ਰਖਿਆ, ਮਗਰੋਂ ਗੁਰੂ ਨਾਨਕ ਦੇਵ ਜੀ ਦੇ ਬਚਨ ਮੂਜਬ ਉਨ੍ਹਾਂ ਦਾ ਨਾਂ ਬੁਢਾ ਜੀ ਪੈ ਗਿਆ। ਬੂੜਾ ਜੀ ਦੇ ਜਨਮ ਤੋਂ ਕੁਝ ਚਿਰ ਮਗਰੋਂ ਉਨ੍ਹਾਂ ਦੇ ਮਾਪੇ ਪਿੰਡ ਰਮਦਾਸ (ਜ਼ਿਲਾ ਅੰਮ੍ਰਿਤਸਰ) ਵਿਚ ਆ ਵੱਸੇ।

ਆਮ ਜੱਟ ਮੁੰਡਿਆਂ ਵਾਂਗ ਬੂੜਾ ਜੀ ਛੋਟੇ ਹੁੰਦੇ ਮਝਾਂ ਦੇ ਵਾਗੀ ਬਣੇ। ਜਦ ਉਹ ਯਾਰ੍ਹਾਂ ਬਾਰ੍ਹਾਂ ਵਰ੍ਹਿਆਂ ਦੇ ਸਨ, ਤਦ ਗੁਰੂ ਨਾਨਕ ਦੇਵ ਜੀ ਫਿਰਦੇ ਫਿਰਾਂਦੇ ਅਤੇ ਸਤਿਨਾਮੁ ਦੇ ਗੱਫੇ ਵਰਤਾਂਦੇ ਰਮਦਾਸ ਪਿੰਡ ਦੇ ਪਾਸ ਆ ਟਿਕੇ। ਬੂੜਾ ਜੀ ਵੀ ਮੱਝਾਂ ਚਾਰਦੇ ਓਥੇ ਆ ਗਏ। ਉਨ੍ਹਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਉਨ੍ਹਾਂ ਦਾ ਉਪਦੇਸ਼ ਸੁਣਿਆ। ਉਨ੍ਹਾਂ ਦੇ ਮਨ ਵਿਚ ਅਜਿਹੀ ਰੀਝ ਪੈਦਾ ਹੋ ਗਈ ਕਿ ਉਹ ਰੋਜ਼ ਨੇਮ ਨਾਲ ਗੁਰੂ ਜੀ ਪਾਸ ਆ ਬਿਹਾ ਕਰਨ ਅਤੇ ਕਿੰਨਾਂ ਕਿੰਨਾਂ ਚਿਰ ਟਿਕ ਬੰਨ੍ਹ ਕੇ ਉਨ੍ਹਾਂ ਦੇ ਦਰਸ਼ਨ ਕਰਦੇ ਤੇ ਕੰਨ ਲਾ ਕੇ ਬਚਨ ਸੁਣਦੇ ਰਿਹਾ ਕਰਨ। ਨਾਲ ਹੀ ਉਹ ਗੁਰੂ ਜੀ ਵਾਸਤੇ ਦੁਧ ਲਿਆ ਕੇ ਬੜੇ ਪਰੇਮ ਨਾਲ ਭੇਟ ਕਰਿਆ ਕਰਨ।

ਇਕ ਦਿਨ ਗੁਰੂ ਜੀ ਨੇ ਉਹਨਾਂ ਨੂੰ ਕਿਹਾ, 'ਕਾਕਾ, ਤੇਰਾ ਕੀ ਨਾਂ ਹੈ? ਤੂੰ ਕੀ ਕੰਮ ਕਰਦਾ ਹੁੰਦਾ ਏਂ?

ਬੂੜਾ ਜੀ—ਸੱਚੇ ਪਾਤਸ਼ਾਹ, ਮੈਂ ਰਮਦਾਸ ਵਿੱਚ ਰਹਿਣ ਵਾਲੇ ਇਕ ਜੱਟ ਦਾ ਪੁਤ ਹਾਂ। ਮਾਪਿਆਂ ਨੇ ਮੇਰਾ ਨਾਂ ਬੂੜਾ ਰੱਖਿਆ ਹੈ ਮੈਂ ਮੱਝਾਂ ਚਾਰਿਆ ਕਰਦਾ ਹਾਂ।

ਗੁਰੂ ਜੀ—ਤੂੰ ਕੀ ਇੱਛਾ ਧਾਰ ਕੇ ਸਾਡੇ ਪਾਸ ਆਉਂਦਾ ਹੈ? ਤੂੰ ਕੀ ਚਾਹੁੰਦਾ ਹੈਂ?

ਬੂੜਾ ਜੀ—ਸੱਚੇ ਪਾਤਸ਼ਾਹ! ਮੇਰੀ ਬੇਨਤੀ ਹੈ ਕਿ ਮੈਨੂੰ ਮੌਤ ਦੇ ਦੁਖ ਤੇ ਡਰ ਤੋਂ ਬਚਾਓ, ਇਸ ਚੁਰਾਸੀ ਦੇ ਗੇੜ ਵਿਚੋਂ ਕੱਢੋ, ਮੁਕਤੀ ਬਖਸ਼ੋ।

ਗੁਰੂ ਜੀ—ਕਾਕਾ! ਤੇਰੀ ਤੇ ਹਾਲਾਂ ਖੇਡਣ-ਮੱਲ੍ਹਣ, ਖਾਣ-ਹੰਡਾਉਣ ਦੀ ਉਮਰ ਹੈ। ਤੈਨੂੰ ਮੌਤ ਤੇ ਮੁਕਤੀ ਦੇ ਖਿਆਲਾਂ ਨੇ ਕਿਵੇਂ ਆ ਫੜਿਆ? ਵੱਡਾ ਹੋਵੇਂਗਾ ਤਾਂ ਇਹ ਗੱਲਾਂ ਕਰੀਂ।

ਬੂੜਾ ਜੀ—ਮਹਾਰਾਜ ਜੀ! ਮੌਤ ਦਾ ਕੀ ਵਸਾਹ? ਕੀ ਪਤਾ ਕਦੋਂ ਆ

ਝੱਫੇ ! ਖਬਰੇ ਵਡਾ ਹੋਵਾਂ ਕਿ ਨਾ ਹੀ ਹੋਵਾਂ !

ਗੁਰੂ ਜੀ—ਤੈਨੂੰ ਇੰਨੀ ਛੋਟੀ ਉਮਰੇ ਇਹ ਸੋਚ ਕਿਵੇਂ ਫੁਰੀ ਕਾਕਾ ਬੂੜਿਆ ?

ਬੂੜਾ ਜੀ—ਮਹਾਰਾਜ ਜੀ, ਉਹ ਇਉਂ ! ਕੁਝ ਚਿਰ ਹੋਇਆ, ਪਠਾਣ ਸਾਡੇ ਪਿੰਡ ਪਾਸ ਦੀ ਲੰਘੇ, ਉਹ ਬਦੋ ਬਦੀ ਸਾਡੀਆਂ ਫਸਲਾਂ ਵੱਢ ਕੇ ਲੈ ਗਏ-ਪੱਕੀਆਂ ਵੀ ਕੱਚੀਆਂ ਵੀ, ਤੇ ਅੱਧ ਪੱਕੀਆਂ ਵੀ । ਓਦੋਂ ਤੋਂ ਮੈਨੂੰ ਘੜੀ ਮੁੜੀ ਖਿਆਲ ਆਉਂਦਾ ਹੈ ਕਿ ਜਿਵੇਂ ਪਠਾਣ ਕੱਚੀਆਂ ਪੱਕੀਆਂ ਫਸਲਾਂ, ਵੱਢ ਕੇ ਲੈ ਗਏ ਹਨ ਤਿਵੇਂ ਹੀ ਮੌਤ ਵੀ ਬੱਚੇ, ਗਭਰੂ ਅੱਧਖੜ, ਬੁੱਢੇ ਨੂੰ ਜਦੋਂ ਜੀ ਕਰੇ ਆ ਨੱਪੇਗੀ । ਕੀ ਪਤਾ ਮੇਰੀ ਵਾਰੀ ਕਦੋਂ ਆ ਜਾਵੇ ? ਇਸ ਕਰ ਕੇ ਮੈਂ ਮੌਤ ਤੋਂ ਡਰਦਾ ਹਾਂ । ਤੁਹਾਡੇ ਪਾਸ ਇਹ ਆਸ ਧਾਰ ਕੇ ਆਉਂਦਾ ਹਾਂ ਕਿ ਤੁਸੀਂ ਮੇਰਾ ਇਹ ਡਰ ਦੂਰ ਕਰੋਗੇ ।

ਗੁਰੂ ਜੀ ਹੱਸ ਪਏ ਅਤੇ ਕਹਿਣ ਲਗੇ, 'ਤੂੰ ਹੈਂ ਤਾਂ ਬੱਚਾ, ਪਰ ਗੱਲਾਂ ਬੁੱਢਿਆਂ ਵਾਲੀਆਂ ਕਰਦਾ ਹੈਂ । ਤੂੰ ਬੱਚਾ ਨਹੀਂ, ਤੂੰ ਬੁੱਢਾ ਹੈਂ । ਤਕੜਾ ਹੋ, ਬੁੱਢੇ ਬਾਲਕਾ ! ਰੱਬ ਮੌਤ ਨਾਲੋਂ ਕਿਤੇ ਵਧੇਰੇ ਵੱਡਾ ਤੇ ਬਲਵਾਨ ਹੈ । ਜੇ ਤੂੰ ਉਸ ਦਾ ਹੋ ਜਾਵੇਂ, ਤਾਂ ਮੌਤ ਤੈਨੂੰ ਡਰਾ ਨਾ ਸਕੇਗੀ, ਉਹ ਤੈਥੋਂ ਡਰਨ ਲਗ ਪਵੇਗੀ, ਤੂੰ ਅਮਰ ਹੋ ਜਾਵੇਂਗਾ, ਜਨਮ ਮਰਨ ਦੇ ਗੇੜ ਤੋਂ ਛੁਟ ਜਾਵੇਂਗਾ । ਰੱਬ ਨੂੰ ਹਰ ਵੇਲੇ ਚੇਤੇ ਰਖਿਆ ਕਰ, ਉਸ ਦਾ ਨਾਮ ਜਪਿਆ ਕਰ, ਉਸ ਦੇ ਪੈਦਾ ਕੀਤੇ ਜੀਵਾਂ ਨਾਲ ਪਿਆਰ ਕਰਿਆ ਕਰ, ਉਨ੍ਹਾਂ ਦੀ ਪਿਆਰ ਨਾਲ ਸੇਵਾ ਕਰਿਆ ਕਰ, ਜੋ ਤੇਰੇ ਹਿਰਦੇ ਵਿਚ ਰੱਬ ਦਾ ਡਰ ਭਰ ਜਾਵੇ; ਤੂੰ ਉਸ ਨੂੰ ਖੁਸ਼ ਕਰਨ ਦੇ ਜਤਨ ਕਰਦਾ ਰਹੇਂ, ਤਾਂ ਤੇਰੇ ਮਨ ਵਿਚ ਰੱਬ ਲਈ ਪਿਆਰ ਪੈਦਾ ਹੋ ਪਵੇ, ਫੇਰ ਮੌਤ ਦਾ ਵੀ ਤੇ ਹੋਰ ਸਭੇ ਡਰ ਵੀ ਮਿਟ ਜਾਣ, ਤੈਨੂੰ ਮੁਕਤੀ ਮਿਲ ਜਾਵੇਗੀ ।

ਉਸ ਦਿਨ ਤੋਂ ਬੂੜਾ ਜੀ ਦਾ ਨਾਂ 'ਬੁੱਢਾ' ਜੀ ਪੈ ਗਿਆ । ਸਿੱਖ ਉਨ੍ਹਾਂ ਨੂੰ ਸਤਕਾਰ ਨਾਲ ਬਾਬਾ ਬੁੱਢਾ ਜੀ ਆਖਦੇ ਹਨ । ਬੁੱਢਾ ਜੀ ਨੇ ਸਿੱਖੀ ਧਾਰਨ ਕੀਤੀ ਉਹ ਗੁਰੂ ਨਾਨਕ ਦੇਵ ਦੇ ਸਿੱਖ ਬਣ ਗਏ । ਉਹ ਘਰ-ਬਾਰ ਛੱਡ ਕੇ ਗੁਰੂ ਜੀ ਦੇ ਦਰਬਾਰੇ ਰਹਿਣ ਲੱਗ ਪਏ । ਸਾਰਾ ਦਿਨ ਸੰਗਤਾਂ ਦੀ ਸੇਵਾ ਟਹਿਲ ਕਰਦੇ, ਖੇਤਾਂ ਵਿਚ ਜਾ ਕੇ ਖੇਤੀ ਬਾੜੀ ਦਾ ਕੰਮ ਨਿਬਾਹੁੰਦੇ ਅਤੇ ਨਾਮ ਜਪਦੇ ਰਹਿੰਦੇ । ਉਨ੍ਹਾਂ ਨੇ ਆਪਣਾ ਜੀਵਨ ਸਿੱਖਾਂ ਲਈ ਨਮੂਨਾ ਬਣਾਇਆ ਅਤੇ ਗੁਰੂ ਜੀ ਦੇ 'ਨਾਮ ਜਪਣ, ਕਿਰਤ ਕਰਨ ਤੇ ਵੰਡ ਕੇ ਛਕਣ' ਦੇ ਉਪਦੇਸ਼ ਨੂੰ ਕਮਾ ਕੇ ਵਿਖਾਇਆ । ਸੰਗਤਾਂ ਆਪ ਨੂੰ ਸਤਕਾਰ ਨਾਲ 'ਬਾਬਾ ਜੀ' ਆਖਣ ਲੱਗ ਪਈਆਂ ।

ਸ੍ਰੀ ਗੁਰੂ ਨਾਨਕ ਦੇਵ ਜੀ ਉਨ੍ਹਾਂ ਉਪਰ ਬਹੁਤ ਪਰਸੰਨ ਸਨ, ਇੰਨੇ ਪ੍ਰਸੰਨ ਕਿ ਜਦੋਂ ਆਪ ਨੇ ਗੁਰਗੱਦੀ ਸ੍ਰੀ ਗੁਰੂ ਅੰਗਦ ਦੇਵ ਨੂੰ ਸੌਂਪੀ, ਤਾਂ ਉਨ੍ਹਾਂ ਨੂੰ ਗੁਰਿਆਈ ਦੀ ਰਸਮ ਆਪ ਨੇ ਬਾਬਾ ਬੁੱਢਾ ਜੀ ਪਾਸੋਂ ਅਦਾ ਕਰਵਾਈ । ਮਗਰੋਂ ਤੀਜੀ, ਚੌਥੀ, ਪੰਜਵੀਂ ਤੇ ਛੇਵੀਂ ਪਾਤਸ਼ਾਹੀ ਨੂੰ ਗੁਰਤਾ ਦੀ ਰਸਮ ਵੀ ਬਾਬਾ ਬੁੱਢਾ ਜੀ ਹੀ ਅਦਾ ਕਰਦੇ ਰਹੇ । ਉਨ੍ਹਾਂ ਦੀ ਉੱਚਤਾ ਦੇ ਕਾਰਣ ਉਨ੍ਹਾਂ ਦੇ



ਮਗਰੋਂ ਗੁਰਿਆਈ ਦੀ ਰਸਮ ਦਾ ਅਧਿਕਾਰ ਉਨ੍ਹਾਂ ਦੀ ਉਲਾਦ ਨੂੰ ਦਿਤਾ ਗਿਆ ।

ਭਗਤੀ ਕਮਾਈ ਦਾ ਸਦਕਾ ਬਾਬਾ ਜੀ ਨੇ ਆਤਮਿਕ ਉੱਚਤਾ ਪਰਾਪਤ ਕੀਤੀ । ਸਿਖ ਸੰਗਤਾਂ ਵਿਚ ਉਹਨਾਂ ਦਾ ਖਾਸ ਸਤਿਕਾਰ ਹੋਣ ਲੱਗ ਪਿਆ ! ਜਦ ਪਹਿਲੀ ਪਾਤਸ਼ਾਹੀ ਦੇ ਜੋਤੀ ਜੋਤ ਸਮਾਉਣ ਮਗਰੋਂ ਵੀ ਸ੍ਰੀ ਗੁਰੂ ਅੰਗਦ ਦੇਵ ਗੁਪਤ-ਵਾਸ ਵਿੱਚ ਹੀ ਰਹੇ ਅਤੇ ਆਪ ਦੇ ਦਰਸ਼ਨਾਂ ਦੇ ਅਭਿਲਾਸ਼ੀ ਸਿਖ ਆਪ ਨੂੰ ਲਭ ਨਾ ਸਕੇ, ਤਾਂ ਮੁਖੀ ਸਿਖ ਬਾਬਾ ਬੁੱਢਾ ਜੀ ਪਾਸ ਪਹੁੰਚੇ, ਜੋ ਉਸ ਵੇਲੇ ਅਪਣੇ ਪਿੰਡ ਰਾਮਦਾਸ ਰਹਿੰਦੇ ਸਨ, ਅਤੇ ਬੇਨਤੀ ਕੀਤੀ ਕਿ ਆਪਣੀ ਆਤਮਕ ਸ਼ਕਤੀ ਵਰਤ ਕੇ ਪਤਾ ਕਰੋ ਕਿ ਗੁਰੂ ਜੀ ਕਿਥੇ ਹਨ ਅਤੇ ਫਿਰ ਉਨ੍ਹਾਂ ਨੂੰ ਪਰਗਟ ਹੋ ਕੇ ਦਰਸ਼ਨ ਦੇਣ ਲਈ ਪ੍ਰੇਰੋ । ਬਾਬਾ ਬੁੱਢਾ ਜੀ ਨੇ ਰਾਤ ਦੀ ਇਕਾਂਤ ਸਮੇਂ ਪਾਠ ਕਰ ਕੇ, ਗੁਰੂ ਜੀ ਦਾ ਧਿਆਨ ਧਰ ਕੇ ਅਰਦਾਸ ਕੀਤੀ । ਉਨ੍ਹਾਂ ਨੂੰ ਖਡੂਰ ਸਾਹਿਬ ਦੀ ਮਾਈ ਨਿਭਾਈ* ਦੇ ਘਰ ਬਿਰਾਜ਼ ਰਹੇ ਗੁਰੂ ਜੀ ਦੇ ਦਰਸ਼ਨ ਹੋਏ । ਅਗਲੀ ਸਵੇਰ ਉਹ ਖਡੂਰ ਸਾਹਿਬ ਗਏ ਅਤੇ ਸੰਗਤਾਂ ਨੂੰ ਗੁਰੂ ਜੀ ਦੇ ਦਰਸ਼ਨ ਕਰਾਏ ।

ਇਸੇ ਤਰ੍ਹਾਂ ਜਦ ਤੀਜੇ ਸਤਿਗੁਰੂ, ਦਾਤੂ ਦੇ ਕ੍ਰੋਧ ਤੇ ਈਰਖਾ ਦੀ ਅੱਗ ਮਠੀ ਕਰਨ ਦੀ ਖਾਤਰ ਬਾਸਰਕੇ ਜਾ ਕੇ ਗੁਪਤ ਹੋ ਬੈਠੇ ਸਨ, ਤਾਂ ਵੀ ਸੰਗਤਾਂ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਗੁਰੂ ਜੀ ਨੂੰ ਲਭੋ ਤੇ ਪ੍ਰਗਟ ਕਰੋ । ਜਿਸ ਕੋਠੇ ਵਿਚ ਸ੍ਰੀ ਗੁਰੂ ਅਮਰਦਾਸ ਜੀ ਬੈਠੇ ਸਨ, ਉਸ ਦੀ ਕੰਧ ਨੂੰ ਸੰਨ੍ਹ ਲਾ ਕੇ ਬਾਬਾ ਜੀ ਨੇ ਆਪ ਨੂੰ ਪ੍ਰੇਰਿਆ ਕਿ ਸੰਗਤਾਂ ਨੂੰ ਦਰਸ਼ਨ ਦਿਓ ।

ਜਦ ਪੰਚਮ ਪਾਤਸ਼ਾਹ ਨੇ ਸ੍ਰੀ ਦਰਬਾਰ ਸਾਹਿਬ ਅਤੇ ਅੰਮ੍ਰਿਤ ਸਰੋਵਰ ਦੀ ਤਿਆਰੀ ਅਰੰਭੀ ਤਾਂ ਬਾਬਾ ਜੀ ਇਸ ਸੇਵਾ ਦੇ ਮੋਢੀ ਪ੍ਰਬੰਧਕ ਬਣੇ । ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਉਤਰ-ਪੂਰਬ ਦੀ ਬਾਹੀ ਵਲ 'ਬਾਬਾ ਬੁੱਢਾ ਜੀ ਦੀ ਬੇਰੀ' ਹੁਣ ਤੀਕ ਮੌਜੂਦ ਹੈ । ਇਥੇ ਬੇਰੀ ਹੇਠ ਬਹਿ ਕੇ ਉਹ ਸੰਗਤਾਂ ਪਾਸੋਂ ਠੀਕ ਢੰਗ ਨਾਲ ਸੇਵਾ ਕਰਵਾਇਆ ਕਰਦੇ ਸਨ । ਉਹ ਹੱਥੀਂ ਸੇਵਾ ਵੀ ਕਰਦੇ ਸਨ, ਸੰਗਤਾਂ ਨੂੰ ਕਹੀਆਂ, ਟੋਕਰੀਆਂ ਤੇ ਹੋਰ ਸਮਿਆਨ ਦਿਆ ਕਰਦੇ ਸਨ, ਅਤੇ ਸਾਰੇ ਕੰਮ ਦੀ ਨਿਗਰਾਨੀ ਕਰਿਆ ਕਰਦੇ ਸਨ ।

ਇਹ ਸੇਵਾ ਸੰਪੂਰਨ ਹੋਣ ਤੇ ਬਾਬਾ ਜੀ ਨੇ ਇਕ ਹੋਰ ਸੇਵਾ ਸੰਭਾਲੀ ਜ਼ਿਲਾ ਅੰਮ੍ਰਿਤਸਰ ਦੇ ਪਿੰਡ ਝਬਾਲ ਦੇ ਪਾਸ ਕਾਫੀ ਸਾਰੀ ਭੋਂ ਗੁਰੂ ਜੀ ਨੂੰ ਭੇਟ ਹੋਈ ਸੀ । ਏਥੇ ਗੁਰੂ ਸਾਹਿਬਾਂ ਦਾ ਮਾਲ ਡੰਗਰ ਚਰਿਆ ਕਰਦਾ ਸੀ । ਇਸ ਨੂੰ ਬੀੜ ਆਖਦੇ ਸਨ । ਇਸ ਬੀੜ ਦੀ ਤੇ ਇਸ ਵਿਚਲੇ ਮਾਲ ਡੰਗਰ ਦੀ ਸੰਭਾਲ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ । ਬਾਬਾ ਜੀ ਨੇ ਆਪਣੀ ਉਮਰ ਦਾ ਬਹੁਤ ਸਾਰ ਹਿੱਸਾ ਇਸ ਬੀੜ ਵਿਚ ਗੁਰੂ ਘਰ ਦੀ ਸੇਵਾ ਕਰਦਿਆਂ ਗੁਜ਼ਾਰਿਆ । ਉਹ ਘਾਹ

* ਇਸ ਮਾਈ ਦਾ ਨਾਂ ਕਈ ਲੇਖਕਾਂ ਨੇ ਭਿਰਾਈ, ਵਿਰਾਈ ਤੇ ਨਿਹਾਲੀ ਵ ਲਿਖਿਆ ਹੈ । ਇਹ ਖਹਿਰਾ ਗੋਤ ਦੇ ਜੱਟ ਮਹਿਮੇ ਦੀ ਇਸਤਰੀ ਸੀ ।

ਖੋਤ ਕੇ ਗੁਰੂ ਜੀ ਦੇ ਘੋੜਿਆਂ, ਗਊਆਂ, ਮੱਝਾਂ ਆਦਿ ਨੂੰ ਪਾਇਆ ਕਰਦੇ ਸਨ। ਇਸ ਲਈ ਉਹ ਆਪਣੇ ਆਪ ਨੂੰ ਗੁਰੂ ਜੀ ਦਾ ਘਾਹੀ (ਘਾਹ ਖੋਤਣ ਵਾਲਾ) ਕਿਹਾ ਕਰਦੇ ਸਨ। ਇਸ ਬੀੜ ਦਾ ਨਾਂ, ਬਾਬਾ ਬੁਢਾ ਜੀ ਦੀ ਬੀੜ ਜਾਂ ਬਾਬੇ ਦੀ ਬੀੜ ਪੈ ਗਿਆ। ਏਥੇ ਇਸ ਨਾਂ ਦਾ ਇਤਿਹਾਸਕ ਗੁਰਦੁਆਰਾ ਹੈ।

ਆਪ ਦਾ ਗੁਰੂ ਘਰ ਵਿਚ ਇੰਨਾ ਮਾਨ ਸਤਿਕਾਰ ਸੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਾਹਿਬਜ਼ਾਦੇ, ਸ੍ਰੀ ਹਰਿਗੋਬਿੰਦ ਸਾਹਿਬ ਦੀ ਸਿਖਲਾਈ ਪੜ੍ਹਾਈ ਦਾ ਕੰਮ ਆਪ ਦੇ ਸਪੁਰਦ ਕੀਤਾ। ਇਨ੍ਹਾਂ ਨੇ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਗੁਰਮੁਖੀ, ਗੁਰਬਾਣੀ ਤੇ ਗੁਰ-ਇਤਿਹਾਸ ਦੀ ਪੜ੍ਹਾਈ ਵੀ ਕਰਾਈ ਅਤੇ ਨਾਲ ਹੀ ਘੋੜ ਸਵਾਰੀ, ਸ਼ਸਤਰਾਂ ਦੀ ਵਰਤੋਂ, ਕੁਸ਼ਤੀ (ਘੁੱਲ) ਅਤੇ ਹੋਰ ਸਰੀਰਕ ਸਿਖਲਾਈ ਵੀ ਕਰਵਾਈ। ਮਗਰੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਹਿਬ-ਜ਼ਾਦਿਆਂ ਦੀ ਸਿਖਲਾਈ ਪੜ੍ਹਾਈ ਵੀ ਬਾਬਾ ਜੀ ਨੇ ਕਰਾਈ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰ ਕੇ ਉਸ ਦਾ ਪ੍ਰਕਾਸ਼ ਦਰਬਾਰ ਸਾਹਿਬ ਵਿਚ ਕੀਤਾ, ਤਾਂ ਉਨ੍ਹਾਂ ਨੇ ਬਾਬਾ ਬੁਢਾ ਜੀ ਨੂੰ ਸ੍ਰੀ ਦਰਬਾਰ ਸਾਹਿਬ ਦਾ ਪਹਿਲਾ ਗ੍ਰੰਥੀ ਨੀਅਤ ਕੀਤਾ।

ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਜਹਾਂਗੀਰ ਬਾਦਸ਼ਾਹ ਨੇ ਕੈਦ ਕਰਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿਤਾ, ਤਾਂ ਕੁਝ ਚਿਰ ਮਗਰੋਂ ਮਾਤਾ ਗੰਗਾ ਜੀ ਨੇ ਬਾਬਾ ਬੁਢਾ ਜੀ ਨੂੰ ਗੁਰੂ ਜੀ ਦੀ ਖਬਰ ਸੁਰਤ ਲਿਆਉਣ ਵਾਸਤੇ ਗਵਾਲੀਅਰ ਭੇਜਿਆ। ਉਹ ਗਏ ਅਤੇ ਗੁਰੂ ਜੀ ਨੂੰ ਮਿਲ ਕੇ ਸੁਖ ਸੁਨੇਹਾ ਲੈ ਕੇ ਵਾਪਸ ਆਏ ਗੁਰੂ ਜੀ ਦੀ ਕੈਦ ਸਮੇਂ ਵਿਚ ਹੀ ਬਾਬਾ ਬੁਢਾ ਜੀ ਨੇ ਰਾਤ ਵੇਲੇ 'ਚੌਂਕੀਆਂ', ਦਾ ਰਿਵਾਜ ਤੋਰਿਆ। ਸ਼ਾਮ ਵੇਲੇ ਸੰਗਤਾਂ ਜੱਥਾ ਜਾਂ ਚੌਂਕੀ ਬਣਾ ਕੇ ਸ਼ਬਦ ਪੜ੍ਹਦੀਆਂ ਪੜ੍ਹਦੀਆਂ ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਕਰਦੀਆਂ ਅਤੇ ਮਗਰੋਂ ਅਰਦਾਸਾ ਕਰਕੇ ਵਿਦਾ ਹੁੰਦੀਆਂ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਹ ਗਲ ਬੜੀ ਪਸੰਦ ਆਈ। ਆਪ ਨੇ ਆਗਿਆ ਕੀਤੀ ਕਿ ਇਹ ਰੀਤ ਸਦਾ ਜਾਰੀ ਰਹੇਗੀ। ਇਹ ਹੁਣ ਤੀਕ ਜਾਰੀ ਹੈ।

ਜਦ ਮਾਤਾ ਗੰਗਾ ਜੀ ਜੋਤੀ ਜੋਤ ਸਮਾ ਗਏ, ਤਾਂ ਬਾਬਾ ਬੁਢਾ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬੇਨਤੀ ਕੀਤੀ, 'ਆਪ ਜੰਗਾਂ ਦੀ ਤਿਆਰੀ ਕਰ ਰਹੇ ਹੋ। ਮੈਂ ਹੁਣ ਬਿਰਧ ਹਾਂ। ਜੰਗ ਵਿਚ ਹਿੱਸਾ ਲੈਣ ਜੋਗਾ ਮੇਰੇ ਸਰੀਰ ਵਿਚ ਬਲ ਨਹੀਂ। ਆਪ ਆਗਿਆ ਦਿਓ ਕਿ ਮੈਂ ਬੀੜ ਵਿਚ ਜਾ ਕੇ ਸੇਵਾ ਕਰਾਂ।' ਗੁਰੂ ਜੀ ਨੇ ਆਗਿਆ ਦੇ ਦਿਤੀ ਅਤੇ ਬਾਬਾ ਜੀ ਫੇਰ ਝਬਾਲ ਪਾਸਲੀ ਬੀੜ ਵਿਚ ਚਲੇ ਗਏ।

ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਿਆਸ ਦੇ ਕੰਢੇ ਉਤੇ ਸ੍ਰੀ ਗੁਰੂ ਅਰਜਨ ਦੇਵ ਦੇ ਵਸਾਏ ਨਗਰ ਸ੍ਰੀ ਹਰਿਗੋਬਿੰਦ ਪੁਰ ਵਿਚ ਜਾ ਟਿਕੇ ਅਤੇ ਓਥੇ ਉਨ੍ਹਾਂ ਨੂੰ ਜੰਗ ਕਰਨਾ ਪਿਆ, ਤਾਂ ਬਾਬਾ ਬੁਢਾ ਜੀ ਆਪ ਦੇ ਦਰਸ਼ਨਾਂ ਲਈ ਸ੍ਰੀ ਹਰਿ-



ਗੋਬਿੰਦਪੁਰ ਗਏ। ਉਥੇ ਉਨ੍ਹਾਂ ਨੇ ਬੇਨਤੀ ਕੀਤੀ ਹੁਣ ਮੈਂ ਬਹੁਤ ਬਿਰਧ ਹੋ ਗਿਆ ਹਾਂ। ਬੀੜ ਦੀ ਸੇਵਾ ਤੋਂ ਛੁਟੀ ਬਖਸ਼ੋ ਅਤੇ ਆਗਿਆ ਕਰੋ ਕਿ ਮੈਂ ਆਪਣੇ ਪਿੰਡ ਰਮਦਾਸ ਜਾ ਕੇ ਭਜਨ ਬੰਦਗੀ ਕਰਦਾ ਉਮਰ ਦੇ ਅਖ਼ੀਰੀ ਦਿਨ ਬਿਤਾਵਾਂ। ਨਾਲ ਹੀ ਬਚਨ ਦਿਓ ਕਿ ਜਦੋਂ ਮੈਂ ਦਰਸ਼ਨਾਂ ਲਈ ਅਰਦਾਸ ਕਰਾਂ, ਆਪ ਨੇ ਜ਼ਰੂਰ ਬਹੁੜਨਾ।"

ਗੁਰੂ ਜੀ ਦੀ ਆਗਿਆ ਲੈ ਕੇ ਬਾਬਾ ਜੀ ਰਮਦਾਸ ਜਾ ਟਿਕੇ ਅਤੇ ਭਜਨ ਬੰਦਗੀ ਵਿਚ ਰੁਝ ਗਏ। ਅੰਤ ਨੂੰ ਉਨ੍ਹਾਂ ਨੇ ਪਰਤੀਤ ਕੀਤਾ ਕਿ ਸਾਡੀ ਸਚਖੰਡ ਵਾਪਸੀ ਦਾ ਸਮਾਂ ਆ ਗਿਆ ਹੈ। ਉਨ੍ਹਾਂ ਨੇ ਇਕ-ਮਨ ਹੋ ਕੇ ਗੁਰੂ ਜੀ ਨੂੰ ਧਿਆਇਆ ਤੇ ਦਰਸ਼ਨਾਂ ਲਈ ਬੇਨਤੀ ਕੀਤੀ। ਬਚਨ ਦੇ ਸੂਰੇ ਗੁਰੂ ਜੀ ਝਟ ਆ ਬਹੁੜੇ। ਉਨ੍ਹਾਂ ਦਾ ਦਰਸ਼ਨ ਕਰ ਕੇ, ਅਸੀਸ ਲੈ ਕੇ, ਬਾਬਾ ਜੀ ੧੪ ਮੱਘਰ ਸੰਮਤ ੧੬੮੮ ਨੂੰ ਸਚਖੰਡ ਨੂੰ ਪਧਾਰ ਗਏ। ਉਨ੍ਹਾਂ ਦੀ ਉਮਰ ਉਸ ਵੇਲੇ ਸਵਾ ਸੌ ਸਾਲ ਤੋਂ ਵਧ ਸੀ।

●

## ਜੈਨੀ ਸਰੇਵੜੇ ਦਾ ਸੁਧਾਰ

ਜੈਨ ਮਤ ਦੇ ਆਮ ਸਿਧਾਂਤਾਂ ਤੇ ਗੁਰਮਤ ਫਿਲਾਸਫ਼ੀ ਵਿਚ ਕੋਈ ਸਾਂਝੀ ਗੱਲ ਨਹੀਂ ਹੈ। ਅਮਲੀ ਜੀਵਨ ਵਿਚ ਜੈਨੀਆਂ ਦੀ ਵਹਿਮ ਭਰੀ ਅਹਿੰਸਾ ਤੇ ਕਰੜਾਈ ਅਤੇ ਕਰਮਾਂ ਦੀ ਨੀਂਹ ਪ੍ਰਮਾਣੂ ਵਾਲੀ ਮਨੌਤ ਦਾ ਗੁਰੂ ਸਾਹਿਬ ਨੇ ਖੰਡਨ ਕੀਤਾ ਹੈ। ਬ੍ਰਹਮਚਰਜ ਅਤੇ ਮੋਹ ਤਿਆਗ ਵੀ ਇਹਨਾਂ ਦੇ ਅਸੂਲ ਹਨ।

ਜੈਨੀ ਅਕਾਲ ਪੁਰਖ ਦੀ ਥਾਂ ਮੁਕਤ-ਆਤਮਾ ਨੂੰ ਹੀ ਈਸ਼ਵਰ ਆਖਦੇ ਹਨ ਇਹਨਾਂ ਦੇ ਪ੍ਰਚਾਰਕ ਸਾਧੂਆਂ ਨੂੰ ਸਰੇਵੜੇ ਕਿਹਾ ਜਾਂਦਾ ਹੈ। ਇਹ ਸਰੇਵੜੇ ਦੀਖਿਆ ਲੈਣ ਵੇਲੇ ਆਪਣੇ ਵਾਲ ਇਕ-ਇਕ ਕਰਕੇ ਪੁਟਾਂਦੇ ਹਨ ਅਤੇ ਪੁਟਣ ਵਾਲਾ ਹੱਥਾਂ ਨਾਲ ਸੁਆਹ ਮਲ ਕੇ ਵਾਲ ਪੁਟਦਾ ਹੈ ਤਾਂ ਜੋ ਵਾਲ ਤਿਲਕਣ ਨਾਂਹ। ਇਹਨਾਂ ਦੇ ਦੋ ਵਡੇ ਫਿਰਕੇ ਹਨ। ਸਵੇਤਾਂਬਰ ਤੇ ਦਿਗੰਬਰ। ਸਵੇਤਾਂਬਰ—ਉਹ ਸਾਧੂ ਜੋ ਚਿੱਟੇ ਕਪੜੇ ਪਹਿਨਦੇ ਹਨ। ਦਿਗੰਬਰ-ਉਹ ਸਾਧੂ ਜੋ ਨੰਗੇ ਰਹਿੰਦੇ ਹਨ।

ਜੈਨੀ ਮਤ ਦਾ ਬਾਈਵਾਂ ਤੀਰਥੰਕਰ (ਹਿੰਦੂ ਮਤ ਦੇ ੨੪ ਅਵਤਾਰਾਂ ਵਾਂਗ ਜੈਨੀਆਂ ਨੇ ਭੀ ਆਪਣੇ ੨੪ ਤੀਰਥੰਕਰ ਮੰਨੇ ਹਨ) ਨੇਮੀ ਨਾਥ ਸੀ, ਜੋ ਦੁਆਰਕਾ ਦੀ ਜਾਦੋਂਵ-ਕੁਲ ਦੇ ਰਾਜ-ਘਰਾਣੇ ਵਿਚ ਪੈਦਾ ਹੋਇਆ ਸੀ। ਸ਼ਰੀਕੇ-ਬਰਾਦਰੀ ਵਿਚੋਂ ਇਹ ਸ੍ਰੀ ਕ੍ਰਿਸ਼ਨ ਜੀ ਦਾ ਭਰਾ ਸੀ। ਜਦੋਂ ਨੇਮੀਨਾਥ ਦਾ ਵਿਆਹ ਰਾਜਾ ਉਗਰਸੈਨ ਦੀ ਲੜਕੀ ਰਾਜਮਤੀ ਨਾਲ ਹੋਣ ਲੱਗਾ, ਜੰਞ ਦਾ ਢੁਕਾ ਹੋ ਚੁਕਿਆ ਨੇਮੀਨਾਥ ਨੂੰ ਜਾਂਞੀਆਂ ਦੀ ਸੇਵਾ ਲਈ ਕਈ ਬਕਰੇ ਇਕੱਠੇ ਕੀਤੇ ਹੋਏ ਵੇਖ ਕੇ ਬੜੀ ਸੱਟ ਵੱਜੀ ਤੇ ਇਤਨਾ ਵੈਰਾਗ ਪੈਦਾ ਹੋਇਆ ਕਿ ਵਿਆਹ ਵੀ ਨ ਕਰਾਇਆ ਅਤੇ ਰਾਜ-ਭਾਗ ਛੱਡ ਕੇ ਜੰਗਲ ਵਿਚ ਜਾ ਕੇ ਤਪ ਕਰਨ ਲਗ ਪਿਆ। ਜੂਨਾਗੜ੍ਹ (ਗੁਜਰਾਤ) ਵਿਚ ਗਿਰਨਾੜ ਪਹਾੜੀ ਉੱਤੇ ਤਪ ਕਰਦਿਆਂ ਉਸਨੂੰ ਨਿਰਵਾਣ ਪ੍ਰਾਪਤ ਹੋਇਆ ਕਿਹਾ ਜਾਂਦਾ ਹੈ।

ਜੈਨੀ ਸਾਧੂ ਜੀਵ-ਹਤਿਆ ਤੋਂ ਬਹੁਤ ਸਾਵਧਾਨ ਰਹਿੰਦੇ ਹਨ, ਇਹ ਹਰ ਵੇਲੇ ਮੂੰਹ ਅੱਗੇ ਪੱਟੀ ਬੰਨ੍ਹੀ ਰਖਦੇ ਹਨ। ਬੈਠਣ ਵੇਲੇ ਸੂਤ ਦੇ ਝਾੜੂ ਨਾਲ, ਜਿਸ ਨੂੰ ਇਹ ਆਪਣੇ ਕੋਲ ਰਖਦੇ ਹਨ, ਜ਼ਮੀਨ ਸਾਫ਼ ਕਰਦੇ ਹਨ, ਤਾਂਕਿ ਕੋਈ ਜੀਵ ਹੇਠ ਆ ਕੇ ਮਰ ਨਾ ਜਾਵੇ। ਇਕ ਕਤਾਰ ਵਿਚ ਨੰਗੇ ਪੈਰੀਂ ਅੱਗੇ ਤੁਰਦੇ ਹਨ। ਮੂਹਰਲਾ ਸਾਧੂ ਇਸ ਗੱਲ ਦਾ ਖਿਆਲ ਰਖਦਾ ਹੈ ਕਿ ਰਸਤੇ ਵਿਚ ਕੋਈ ਕੀਟ ਆਦਿਕ ਜੀਵ ਨਾ ਹੋਵੇ। ਜੀਵ ਹਿੰਸਾ ਤੋਂ ਬਚਣ ਲਈ ਇਹ ਲੋਕ ਠੰਡਾ ਭੋਜਨ ਖਾਂਦੇ ਅਤੇ ਉਬਾਲਿਆ ਹੋਇਆ ਜਾਂ ਸੁਆਹ ਪਾ ਕੇ ਨਿਤਾਰਿਆ ਹੋਇਆ ਪਾਣੀ ਪੀਂਦੇ ਹਨ। ਨਿਰਮਲ ਜਲ ਨਾਲ, ਉਹਨਾਂ ਦੇ ਵਿਸ਼ਵਾਸ ਮੁਤਾਬਿਕ ਕਈ ਜੀਵ ਮਰਦੇ ਹਨ, ਇਸ ਲਈ ਕਈ ਕਈ ਦਿਨ ਇਸ਼ਨਾਨ ਹੀ ਨਹੀਂ ਕਰਦੇ। ਪਖਾਨੇ ਬੈਠ ਕੇ ਉਸ ਨੂੰ ਲੱਕੜੀ ਨਾਲ ਫੋਲਦੇ ਹਨ ਤਾਂ ਜੋ ਉਸ ਵਿਚ ਜੀਵ ਨਾ ਪੈਦਾ ਹੋਣ ਇਹਨਾਂ ਕਾਰਣਾਂ ਨੇ ਇਹਨਾਂ ਦਾ ਜੀਵਨ ਬਹੁਤ ਕਚੀਲ ਬਣਾ ਦਿਤਾ ਹੈ।

ਗੁਰੂ ਨਾਨਕ ਸਾਹਿਬ ਪਹਿਲੇ ਪ੍ਰਚਾਰਕ ਦੌਰੇ (ਉਦਾਸੀ) ਸਮੇਂ ਜਗਨ ਨਾਥ ਪੁਰੀ ਤੋਂ ਹੁੰਦੇ ਹੋਏ ਕਟਕ, ਗੰਜਾਮ ਤੇ ਗੰਜਾਮ ਤੋਂ ਕਾਂਚੀਪੁਰਮ ਵਾਲੀ ਸੜਕ ਤੇ ਵਸਦੇ ਨਗਰਾਂ ਵਿਚੋਂ ਪ੍ਰਚਾਰ ਕਰਦੇ ਹੋਏ ਗੰਟੂਰ ਪਹੁੰਚੇ। ਗੰਟੂਰ ਸਚ ਧਰਮ ਦਾ ਉਪਦੇਸ਼ ਦੇ ਕੇ ਮੌਜੂਦਾ ਮਦਰਾਸ ਵਾਲਾ ਇਲਾਕਾ ਲੰਘ ਕੇ ਦਖਣ ਵਿਚ ਕਾਂਚੀ-ਪੁਰਮ, ਜਿਸ ਨੂੰ ਕਾਂਜੀ ਵਰਮ ਜਾਂ ਕਾਂਚੀ ਵੀ ਕਹਿੰਦੇ ਹਨ, ਪੁਜੇ, ਜੋ ਕਿ ਅਜਕਲ ਚੰਗਲਪਟ ਜ਼ਿਲੇ ਵਿਚ ਹੈ ਤੇ ਮਦਰਾਸ ਤੋਂ ੪੫ ਮੀਲ ਦਖਣ ਪੱਛਮ ਵਲ ਹੈ।

ਕਾਂਚੀਪੁਰਮ ਹਿੰਦੂ ਧਰਮ ਦੀਆਂ ਸਤ ਪੁਰੀਆਂ ਵਿਚੋਂ ਇਕ ਪੁਰੀ ਹੈ। ਹਿੰਦੂ ਵਿਸ਼ਵਾਸ ਅਨੁਸਾਰ ਇਨ੍ਹਾਂ 'ਪੁਰੀਆਂ' ਵਿਚ ਸਰੀਰ ਤਿਆਗਣ ਤੇ ਮੁਕਤੀ ਮਿਲਦੀ ਹੈ। ਇਸ ਸ਼ਹਿਰ ਵਿਚ ਚੀਨੀ ਸੈਲਾਨੀ ਹਿਊਨਸਾਂਗ ਸਤਵੀਂ ਸਦੀ ਵਿਚ ਆਇਆ ਸੀ। ਉਸਦੀ ਲਿਖਤ ਮੁਤਾਬਿਕ ਇਥੇ ਜੈਨੀਆਂ ਦੀ ਗਿਣਤੀ ਬੋਧੀਆਂ ਤੇ ਬ੍ਰਾਹਮਣਾਂ ਦੇ ਬਰਾਬਰ ਸੀ।

ਗੁਰੂ ਸਾਹਿਬ ਕਾਂਚੀਪੁਰਮ ਤੋਂ ਦੋ ਮੀਲ ਦਖਣ ਵਲ ਤ੍ਰਿਪਾਰੁਤੀਕੁਮਰਮ ਨਗਰ, ਜਿਸ ਵਿਚ ਜੈਨੀਆਂ ਦਾ ਬਹੁਤ ਪੁਰਾਣਾ ਮੰਦਰ ਸੀ, ਪੁਜੇ। ਉਸ ਮੰਦਰ ਦਾ ਪੁਜਾਰੀ 'ਅਨਭੀ' ਨਾਂ ਦਾ ਸਰੇਵੜਾ ਸੀ। ਵਲੈਤ ਵਾਲੀ ਜਨਮ ਸਾਖੀ ਅਨੁਸਾਰ ਉਸਦੇ ਜੋ ਗੁਰੂ ਸਾਹਿਬ ਨਾਲ ਬਚਨ-ਬਿਲਾਸ ਹੋਏ ਉਹ ਪਾਠਕਾਂ ਦੀ ਗਿਆਤ ਹਿਤ ਹੂ-ਬਹੂ ਭੇਟ ਹਨ :

"ਤਬ ਇਕ ਸਰੇਵੜੇ ਕਾ ਮਟੁ ਥਾ, ਉਸ ਕੀ ਲੋਕੁ ਬਹੁਤ ਪੂਜਾ ਕਰੈ। ਤਬ ਉਸ ਸੁਣਿਆ ਜੋ, ਗੁਰੂ ਆਇਆ ਹੈ, ਤਾਂ ਉਹ ਆਪਣੇ ਸਿਖ ਮੇਲਿ ਕਰਿ ਲੈ ਆਇਆ। ਆਇ ਦਰ ਕੈ ਬਾਹਰਿ ਵਾਰਿ ਵਿਛਾਵਣਿ ਕੀਤੇ ਬਾਹਰ ਬੈਠਾ, ਅਰੁ ਗੁਰੂ ਜੋਗੁ ਆਖਿ ਭੇਜਿਓਸੁ, ਜੋ ਬਾਹਰਿ ਆਉ। ਤਬ ਗੁਰੂ ਬਾਬਾ ਬਾਹਰਿ ਆਇਆ। ਤਦਹੁ ਅਨਭੀ ਸਰੇਵੜੈ ਪੁਛਿਆ ਗੁਰੂ ਬਾਬੇ ਜੋਗੁ, ਜੋ ਤੂੰ ਅੰਨੁ ਨਵਾਂ ਪੁਰਾਣਾ ਖਾਵਤਾ ਹੈਂ, ਅਤੈ ਚਣਿ ਭੁਨੇ ਖਾਵਤਾ ਹੈ, ਅਤੇ ਪਾਣੀ ਠੰਢਾ ਪੀਵਤਾ ਹੈ ਬਿਨੁ ਛਾਣਿਆ, ਬਾਨਿ ਭੂਣਿ ਭੂਣਿ ਖਾਂਦਾ ਹੈ ਅਤੇ ਗੁਰੂ ਕਹਾਂਵਦਾ ਹੈ, ਸੋ ਤੈ ਕਿਆ ਗੁਣੁ ਪਾਇਆ ਹੈ ਜੋ ਨਿਤਾ-ਪ੍ਰਤੀ ਜੀਅ ਮਾਰਦਾ ਹੈ ?"

ਗੁਰੂ ਸਾਹਿਬ ਨੇ ਉਸ ਨੂੰ ਗੁਰਮਤਿ ਮਾਰਗ ਸਮਝਾਇਆ ਕਿ ਜੀਆਂ ਨੂੰ ਮਾਰਨ ਤੇ ਜਵਾਲਣ ਵਾਲਾ ਪ੍ਰਭੂ ਆਪ ਹੀ ਹੈ। ਪ੍ਰਭੂ ਤੋਂ ਬਿਨਾਂ ਜੀਵਾਂ ਨੂੰ ਕੋਈ ਹੋਰ ਜ਼ਿੰਦਾ ਰੱਖ ਨਹੀਂ ਸਕਦਾ। ਜੀਵ-ਹਿੰਸਾ ਦੇ ਵਹਿਣ ਵਿਚ ਵਹਿ ਕੇ, ਕ੍ਰਿਤ ਕਮਾਈ ਛੱਡ ਕੇ ਅਕਾਲਪੁਰਖ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਸਾਹਿਬ ਨੇ ਅਨਭੀ ਸਰੇਵੜੇ ਨੂੰ ਕਈ ਸਾਰੇ ਦ੍ਰਿਸ਼ਟਾਂਤ ਦੇ ਕੇ ਇਹ ਸਮਝਾਇਆ ਕਿ ਜੈਨ ਮਤ ਦੀ ਵਿਚਾਰਧਾਰਾ ਬਿਲਕੁਲ ਗਲਤ ਹੈ ਤੇ ਗੁਰਮਤਿ ਮਾਰਗ ਹੀ ਲੋਕਾਈ ਲਈ ਕਲਿਆਣਕਾਰੀ ਹੈ। ਫਿਰ ਗੁਰੂ ਸਾਹਿਬ ਨੇ ਆਪਣੇ ਇਹ ਵਿਚਾਰ ਹੇਠਾਂ ਅੰਕਤ ਸ਼ਬਦ ਵਿਚ ਪ੍ਰਗਟ ਕੀਤੇ :

**ਸਲੋਕ ਮਹਲਾ ੧**

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥

[ਇਹ ਸਰੇਵੜੇ ਦੀਖਿਆ ਲੈਣ ਵੇਲੇ (ਜੈਨੀ ਪ੍ਰਚਾਰਕ ਬਨਣ ਵੇਲੇ) ਆਪਣੇ ਵਾਲ ਇਕ ਇਕ ਕਰ ਕੇ ਪੁਟਾਂਦੇ ਹਨ ਤੇ ਪੁਟਣ ਵਾਲਾ ਹੱਥਾਂ ਨਾਲ ਸੁਆਹ ਮਲ ਕੇ ਵਾਲ ਪੁਟਦਾ ਹੈ, ਤੇ ਵਾਲ ਪੁਟਾ ਕੇ ਮੁੰਨੀ ਹੋਈ ਭੇਡ ਦੀ ਨਿਆਈਂ ਲਗਦੇ ਹਨ। ਇਹ ਜੈਨੀ, ਮੈਲਾ ਪਾਣੀ ਪੀਂਦੇ ਹਨ ਤੇ ਜੂਠ ਮੰਗ ਮੰਗ ਖਾਂਦੇ ਹਨ, ਆਪਣੇ ਪਖਾਨੇ ਨੂੰ ਤੀਲੇ ਨਾਲ ਫੋਲ ਕੇ ਮੂੰਹ ਵਿਚ ਗੰਦੀ ਹਵਾੜ (ਭੜਾਸ) ਲੈਂਦੇ ਹਨ। ਪਾਣੀ ਵਰਤਣ ਤੋਂ ਇਹ ਸੰਕੋਚ ਕਰਦੇ ਹਨ ਤਾਂ ਜੋ ਜੀਵ-ਹਤਿਆ ਨਾ ਹੋਵੇ। ਮਾਪਿਆਂ ਵਾਲਾ ਕੀਤਾ ਕੰਮ, ਭਾਵ ਹਥੀਂ ਕਮਾਈ ਕਰ ਕੇ ਟੱਬਰ ਪਾਲਣ ਦਾ ਕੰਮ ਛੱਡ ਦੇਂਦੇ ਹਨ, ਇਸ ਕਰ ਕੇ ਇਹਨਾਂ ਦੇ ਟੱਬਰ ਢਾਹਾਂ ਮਾਰ ਮਾਰ ਰੋਂਦੇ ਰਹਿੰਦੇ ਹਨ।]

ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥

[ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਇਹ ਹਿੰਦੂ ਮੱਤ ਦੇ ਕਰਮ-ਕਾਂਡ ਵੀ ਨਹੀਂ ਕਰਦੇ। ਇਹਨਾਂ ਦਾ ਵੱਖਰਾ ਹੀ ਮੱਤ ਹੈ ਅਤੇ ਵੱਖਰੇ ਹੀ ਨਿਸ਼ਚੇ ਹਨ। ਨਾ ਇਹ ਪੰਡਿਤਾਂ ਦੀ ਮਰਯਾਦਾ ਅਨੁਸਾਰ ਪਿੰਡ ਭਰਾਉਂਦੇ ਹਨ, ਨਾ ਪਤਲ ਆਦਿ ਮੰਨਦੇ ਹਨ, ਨਾ ਕਿਰਿਆ, ਨਾ ਦੀਵਾ ਕਰਦੇ ਹਨ ਅਤੇ ਨਾ ਇਹ ਹਿੰਦੂ

ਮੱਤ ਦੇ ਅਠਾਹਠ ਤੀਰਥਾਂ ਤੇ ਜਾਂਦੇ ਹਨ, ਨਾ ਇਹ ਬ੍ਰਾਹਮਣ ਨੂੰ ਅੰਨ ਖਵਾਂਦੇ ਹਨ। ਹਮੇਸ਼ਾਂ ਗੰਦੇ ਰਹਿੰਦੇ ਹਨ ਤੇ ਮਥੇ ਤੇ ਟਿੱਕੇ ਨਹੀਂ ਲਾਉਂਦੇ। ਸਦਾ ਧੌਣ ਸੁਟ ਕੇ ਬੈਠਦੇ ਹਨ, ਜਿਵੇਂ ਕਿਸੇ ਦੇ ਮਰਨ ਦੇ ਸੋਗ ਵਿਚ ਮੁਕਾਣੀਂ ਗਏ ਹੋਣ ਤੇ ਕਿਸੇ ਸਤਿਸੰਗ ਆਦਿ ਵਿਚ ਭੀ ਕਦੇ ਨਹੀਂ ਜਾਂਦੇ। ਲੱਕ ਨਾਲ ਪਿਆਲੇ ਬੰਨ੍ਹੀ ਰਖਦੇ ਹਨ, ਹਥਾਂ ਵਿਚ ਸੂਤਰ ਦੇ ਝਾੜੂ ਫੜੀ ਰਖਦੇ ਹਨ ਤੇ ਇਕ ਦੂਜੇ ਪਿਛੇ ਇਕ ਕਤਾਰ ਵਿਚ ਤੁਰਦੇ ਹਨ। ਨਾ ਇਹਨਾਂ ਦੀ ਜੋਗੀਆਂ ਵਾਲੀ ਰਹੁ-ਰੀਤ ਹੈ, ਨਾ ਜੰਗਮਾਂ (ਸ਼ਿਵ ਉਪਾਸ਼ਕ ਜੋ ਟਲੀਆਂ ਖੜਕਾ ਕੇ ਮੰਗਦੇ ਹਨ) ਵਾਲੀ ਅਤੇ ਨਾ ਹੀ ਕਾਜ਼ੀ ਮੌਲਵੀਆਂ ਵਾਲੀ। ਰੱਬ ਵਲੋਂ ਭੀ ਖੁੰਝੇ ਭਟਕਦੇ ਫਿਰਦੇ ਹਨ। ਇਹਨਾਂ ਦਾ ਸਾਰਾ ਆਵਾ ਹੀ ਊਤਿਆ ਹੋਇਆ ਹੈ।]

ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥
ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨਾ ਭਾਣੀ ॥

(ਸਤਿਗੁਰੂ ਜੀ ਇਥੇ ਸਪਸ਼ਟ ਕਰਕੇ ਸਮਝਾਉਂਦੇ ਹਨ ਕਿ ਜੈਨੀ ਜਿਸ ਜੀਵ ਹਤਿਆ ਤੋਂ ਪਰਹੇਜ਼ ਕਰਦੇ ਹਨ, ਉਹ ਸੰਭਵ ਹੈ ਹੀ ਨਹੀਂ, ਕਿਉਂਕਿ ਅਕਾਲ-ਪੁਰਖ ਦੀ ਰਚਨਾ ਹੀ ਐਸੀ ਹੈ—ਜੀਆਂ ਦਾ ਅਹਾਰ ਜੀਅ।

ਜੀਵਾਂ ਨੂੰ ਮਾਰਨ ਤੇ ਜੀਵਾਲਣ ਵਾਲਾ ਪ੍ਰਭੂ ਆਪ ਹੀ ਹੈ ਅਤੇ ਪ੍ਰਭੂ ਤੋਂ ਬਿਨਾਂ ਕੋਈ ਹੋਰ ਇਨ੍ਹਾਂ ਨੂੰ ਜੀਉਂਦਾ ਰਖ ਹੀ ਨਹੀਂ ਸਕਦਾ। ਜੀਵ-ਹਿੰਸਾ ਦੇ ਵਹਿਣ ਵਿਚ ਵਹਿਕੇ,ਕਿਰਤ ਕਮਾਈ ਛੱਡਕੇ ਇਹ ਦਾਨ (ਸੇਵਾ) ਅਤੇ ਇਸ਼ਨਾਨ (ਸਫਾਈ ਆਦਿ) ਤੋਂ ਵਾਂਝੇ ਹੋਏ ਪਏ ਹਨ, ਸੁਆਹ ਪਵੇ ਇਹੋ ਜਿਹੇ ਸਿਰ ਖੁਥਿਆਂ ਦੇ ਸਿਰ ਵਿਚ। ਹਿੰਦੂ ਮਿਥਿਹਾਸ ਅਨੁਸਾਰ ਪਾਣੀ ਦੀ ਬੜੀ ਮਹੱਤਤਾ ਹੈ। ਦੇਤਾਂ ਤੇ ਦੇਵਤਿਆਂ ਨੇ ਸੁਮੇਰ ਪਰਬਤ ਦੀ ਮਧਾਣੀ ਬਣਾ ਕੇ ਸਮੁੰਦਰ ਨੂੰ ਰਿੜਕ ਕੇ ੧੪ ਰਤਨ ਪੈਦਾ ਕੀਤੇ ਸਨ। ਅਠਾਹਠ ਤੀਰਥ,ਜਿਨ੍ਹਾਂ ਨੂੰ ਦੇਵਤਿਆਂ ਨੇ ਥਾਪਿਆ ਸੀ, ਉਹ ਵੀ ਸਾਰੇ ਪਾਣੀ ਦੇ ਕੰਢਿਆਂ ਤੇ ਹੀ ਹਨ ਤੇ ਜਿਥੇ ਉਹਨਾਂ ਦੇ ਪੁਰਬ (ਮੇਲੇ) ਲਗਦੇ ਹਨ। ਜਿਨ੍ਹਾਂ ਧਰਮਾਂ ਦੀ ਫਿਲਾਸਫੀ ਵਿਚ ਬਹੁਤੀ ਤੱਤ ਵਾਲੀ ਚੀਜ਼ ਨਹੀਂ ਨਜ਼ਰ ਪੈਂਦੀ, ਉਹ ਵੀ ਨਹਾ ਕੇ ਹੀ ਨਮਾਜ਼ ਪੜ੍ਹਦੇ ਹਨ, ਨਹਾ ਕੇ ਹੀ ਪੂਜਾ ਕਰਦੇ ਹਨ ਅਤੇ ਸੁਚੱਜੇ ਮਨੁਖ ਨਿਤ ਇਸ਼ਨਾਨ ਕਰਦੇ ਹਨ। ਜੀਵਨ ਤੋਂ ਮਰਨ ਤਕ—ਸਾਰੀ ਉਮਰ ਹੀ ਮਨੁਖ ਦੀ ਸਵੱਛ ਹਾਲਤ ਤਾਂ ਹੀ ਰਹਿ ਸਕਦੀ ਹੈ ਜੇ ਇਸ਼ਨਾਨ ਕਰੇ। ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ ਕਿ ਇਹ ਸਿਰ ਖੁਥੇ ਅਜਿਹੇ ਉਲਟੇ ਰਾਹੇ ਪਏ ਹਨ ਕਿ ਇਹਨਾਂ ਨੂੰ ਇਸ਼ਨਾਨ ਵਾਲੀ ਗੱਲ ਚੰਗੀ ਹੀ ਨਹੀਂ ਲਗਦੀ।)



ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥
ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ ॥
ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥

ਪਾਣੀ ਦੀਆਂ ਹੋਰ ਬਰਕਤਾਂ ਵੇਖੋ, ਮੀਂਹ ਪਿਆਂ ਸਭ ਜੀਆਂ ਦੇ ਅੰਦਰ ਖੁਸ਼ੀ ਪੈਦਾ ਹੁੰਦੀ ਹੈ, ਜੀਵਾਂ ਦਾ ਜੀਵਨ ਹੀ ਪਾਣੀ ਤੇ ਨਿਰਭਰ ਹੈ। ਮੀਂਹ ਪਿਆਂ ਅੰਨ ਪੈਦਾ ਹੁੰਦਾ ਹੈ, ਗੰਨੇ ਉਗਦੇ ਹਨ ਅਤੇ ਕਪਾਹ ਹੁੰਦੀ ਹੈ ਜੋ ਸਾਰਿਆਂ ਦਾ ਪੜਦਾ ਬਣਦੀ ਹੈ। ਮੀਂਹ ਪਿਆਂ ਉੱਗਿਆ ਘਾਹ ਗਾਈਆਂ ਚੁਗਦੀਆਂ ਹਨ ਤੇ ਦੁਧ ਦਿੰਦੀਆਂ ਹਨ, ਉਸ ਦੁਧ ਤੋਂ ਬਣਿਆ ਦਹੀਂ ਘਰ ਦੀ ਜ਼ਨਾਨੀ ਰਿੜਕਦੀ ਹੈ ਤੇ ਘਿਉ ਬਣਾਉਂਦੀ ਹੈ। ਇਥੋਂ ਤਕ ਕਿ ਉਸ ਘਿਉ ਨਾਲ ਹੀ ਬ੍ਰਾਹਮਣ ਹੋਮ ਯੱਗ, ਪੂਜਾ ਆਦਿ ਕਰਦੇ ਹਨ। ਹਰ ਪਕਵਾਨ ਵਿਚ ਘਿਉ ਵਰਤਦੇ ਹਨ ਤਾਂ ਹੀ ਉਹ ਚੰਗਾ ਲਗਦਾ ਹੈ।

ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥ (ਪੰਨਾ—੧੪੯)

(ਅੰਤ ਵਿਚ ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ ਕਿ ਗੁਰੂ ਦੀ ਸਿਖਿਆ ਰੂਪੀ ਨਦੀ ਵਿਚ ਨਹਾਉਣ ਨਾਲ ਹੀ ਵਡਿਆਈ ਮਿਲਦੀ ਹੈ ਅਤੇ ਗਿਆਨ ਰੂਪੀ ਸਤਿਗੁਰੂ, ਸਮੁੰਦਰ ਵਿਚ ਲੀਨ ਹੋ ਸਕੀਦਾ ਹੈ। ਭਾਵ ਗੁਰੂ ਹੁਕਮਾਂ ਅਨੁਸਾਰ ਚਲਣ ਨਾਲ ਹੀ ਜੀਵਨ ਸਫਲ ਹੁੰਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਜੇ ਇਹ ਜੈਨੀ ਸਰੇਵੜੇ ਇਸ ਉਪਰੋਕਤ ਨਾਮ-ਜਲ ਵਿਚ ਇਸ਼ਨਾਨ ਨਹੀਂ ਕਰਦੇ ਤਾਂ ਇਹਨਾਂ ਦੇ ਸਿਰ ਵਿਚ ਸਤ ਬੁਕਾਂ ਸੁਆਹ ਦੀਆਂ ਪੈਣ, ਭਾਵ ਦੁਨੀਆਂ ਦੇ ਫਿਟਕਾਰ ਜੋਗ ਹਨ।)

ਗੁਰੂ ਸਾਹਿਬ ਦੀਆਂ ਅਕੱਟ ਦਲੀਲਾਂ ਦਾ ਅਨਭੀ ਸਰੇਵੜੇ ਕੋਲ ਕੋਈ ਜੁਆਬ ਨਹੀਂ ਸੀ। ਉਸ ਉਤੇ ਗੁਰੂ ਸਾਹਿਬ ਦੇ ਉਪਦੇਸ਼ ਦਾ ਇੰਨਾਂ ਪ੍ਰਭਾਵ ਪਿਆ ਕਿ ਉਸਨੇ ਜੈਨ ਮੱਤ ਨੂੰ ਤਿਆਗ ਦਿਤਾ। ਗੁਰੂ ਦਾ ਸਿੱਖ ਬਣ ਕੇ, ਗੁਰੂ-ਦਸੇ ਮਾਰਗ ਤੇ ਚਲਣ ਦਾ ਪ੍ਰਣ ਕੀਤਾ। ਗੁਰੂ ਸਾਹਿਬ ਨੇ ਉਸ ਨੂੰ ਗੁਰਮਤਿ ਸਮਝਾ ਕੇ ਤੇ ਦ੍ਰਿੜ ਕਰਵਾ ਕੇ ਉਸੇ ਇਲਾਕੇ ਦਾ ਪ੍ਰਚਾਰਕ ਨੀਯਤ ਕੀਤਾ। ਭਾਈ ਅਨਭੀ ਨੇ ਆਪਣੇ ਸਾਰੇ ਜੈਨੀ ਸ਼ਰਧਾਲੂਆਂ ਨੂੰ ਸਿੱਖੀ ਦੇ ਦਾਇਰੇ ਵਿਚ ਸ਼ਾਮਲ ਕੀਤਾ। ●

## ਭਾਈ ਕਲਿਆਣਾ ਜੀ

ਗੁਰੂ ਨਾਨਕ ਸਾਹਿਬ ਨੇ ਜਿਸ ਨਿਰਮਲ ਪੰਥ ਦੀ ਸਾਜਨਾ ਕੀਤੀ ਸੀ ਉਸ ਲਈ ਜ਼ਰੂਰੀ ਸੀ ਕਿ ਉਸ ਦਾ ਕੋਈ ਕੇਂਦਰੀ ਅਸਥਾਨ ਵੀ ਅਸਥਾਪਤ ਕੀਤਾ ਜਾਵੇ। ਇਸ ਲਈ ਗੁਰੂ ਨਾਨਕ ਸਾਹਿਬ ਨੇ ਆਪਣੇ ਚੌਥੇ ਜਾਮੇ ਵਿਚ ਕੇਂਦਰੀ ਅਸਥਾਨ ਦੀ ਨੀਂਹ ਰਖੀ ਤੇ ਪੰਜਵੇਂ ਜਾਮੇ ਵਿਚ ਇਹ ਕੇਂਦਰੀ ਅਸਥਾਨ ਤਿਆਰ ਹੋ ਗਿਆ।

ਉਪਰੋਕਤ ਕੇਂਦਰੀ ਅਸਥਾਨ 'ਅੰਮ੍ਰਿਤਸਰ' (ਜਿਸ ਦਾ ਪਹਿਲਾ ਨਾਮ

ਚੱਕ ਗੁਰੂ ਰਾਮਦਾਸ ਸੀ) ਦੀ ਉਸਾਰੀ ਲਈ ਜ਼ਰੂਰੀ ਸੀ ਕਿ ਮਾਇਆ ਅਤੇ ਹੋਰ ਸਮਾਨ ਆਦਿ ਭਾਰੀ ਮਿਕਦਾਰ ਵਿਚ ਇਕੱਠਾ ਕੀਤਾ ਜਾਵੇ। ਇਸ ਲਈ ਬਾਹਰ ਦੂਰ ਦੇਸ਼ਾਂ ਤਕ ਹੁਕਮਨਾਮੇ ਭੇਜੇ ਗਏ। ਮਸੰਦਾਂ ਨੂੰ ਵੀ ਤਾਕੀਦੀ ਪਤਰ ਭੇਜੇ ਗਏ। ਭਾਈ ਭਗਤੂ, ਸਾਲ੍ਹੋ, ਗੁਰੀਆ, ਲੰਗਾਹਾ, ਪ੍ਰੇਮਾ, ਜੇਠਾ, ਪੈੜਾ, ਭੱਲਣ, ਬੂਲਾ, ਬਹਿਲੋ, ਭੱਟੜ ਆਦਿ ਗੁਰੂ ਦੇ ਸਿੱਖ ਚਹੁੰ ਪਾਸਿਉਂ ਫਿਰ ਫਿਰਾ ਕੇ ਸਾਮਾਨ ਇਕੱਠਾ ਕਰ ਰਹੇ ਸਨ। ਬਾਬਾ ਬੁਢਾ ਜੀ ਸਾਰੀ ਸੇਵਾ ਦੀ ਨਿਗਰਾਨੀ ਤੇ ਲਗੇ ਹੋਏ ਸਨ (ਜਿਥੇ ਬੈਠ ਕੇ ਉਹਨਾਂ ਸੇਵਾ ਕਰਾਈ ਉਥੇ ਬਾਬੇ ਬੁਢੇ ਦੀ ਬੇਰ ਅੱਜ ਤਕ ਹੈ)। ਭਾਈ ਗੁਰਦਾਸ ਜੀ ਲਿਖਾ ਪੜ੍ਹੀ ਦਾ ਸਾਰਾ ਕੰਮ ਸੰਭਾਲਦੇ ਸਨ।

ਉਪਰੋਕਤ ਮੁਖੀ ਸਿੱਖਾਂ ਵਿਚੋਂ ਇਕ ਭਾਈ ਕਲਿਆਣਾ, ਗੁਰੂ ਕਾ ਸਿੱਖ ਸੇਵਾ ਵਿਚ ਜੁਟਿਆ ਹੋਇਆ ਸੀ।

ਇਨ੍ਹਾਂ ਹੀ ਦਿਨਾਂ ਵਿਚ (ਕਰੀਬ ੧੬੪੭ ਬਿਕਰਮੀ ਸੰਮਤ) ਭਾਈ ਕਲਿਆਣਾ ਜੀ ਕੁਝ ਗੁਰਸਿੱਖਾਂ ਨੂੰ ਨਾਲ ਲੈ ਕੇ ਰਿਆਸਤ ਮੰਡੀ (ਹਿਮਾਚਲ ਪ੍ਰਦੇਸ਼) ਵਿਚ ਇਮਾਰਤੀ ਲਕੜੀ ਲੈਣ ਲਈ ਗਏ ਹੋਏ ਸਨ। ਉਸ ਵੇਲੇ ਮੰਡੀ ਦਾ ਰਾਜਾ (ਜਗੀਰਦਾਰ) ਹਰੀ ਸੈਨ ਸੀ ਜੋ ਬ੍ਰਾਹਮਣਾਂ ਦੇ ਜੂਲ੍ਹੇ ਹੇਠ ਬੁਰੀ ਤਰ੍ਹਾਂ ਫਸਿਆ ਹੋਇਆ ਸੀ। ਉਹ ਸਾਰੇ ਕਾਰ ਵਿਹਾਰ ਬ੍ਰਾਹਮਣੀ ਮਰਯਾਦਾ ਅਨੁਸਾਰ ਹੀ ਕਰਦਾ ਸੀ। ਵਰਤ ਆਦਿ ਸਰਕਾਰੀ ਹੁਕਮ ਨਾਲ ਹਿੰਦੂਆਂ ਕੋਲੋਂ ਰਖਵਾਇਆ ਕਰਦਾ ਸੀ।

ਭਾਈ ਕਲਿਆਣਾ ਜੀ ਦਾ ਖੇੜੇ ਭਰਿਆ ਤੇ ਗੁਰਮਤਿ ਅਨੁਸਾਰ ਜੀਵਨ ਵੇਖਕੇ ਅਤੇ ਉਨ੍ਹਾਂ ਦਾ ਹਰ ਸਮੇਂ ਚੜ੍ਹਦੀ ਕਲਾ ਵਿਚ ਵਿਚਰਦੇ ਰਹਿਣਾ ਤਕ ਕੇ ਉਥੋਂ ਦੇ ਲੋਕ ਬਹੁਤ ਪ੍ਰਭਾਵਤ ਹੁੰਦੇ ਸਨ। ਉਹ ਪਹਿਲੇ ਵੀ ਕਈ ਵਾਰ ਉੱਧਰ ਪ੍ਰਚਾਰਕ ਦੌਰਿਆਂ ਤੇ ਜਾਂਦੇ ਸਨ। ਕੀਰਤਨ ਵੀ ਕਰਦੇ ਸਨ। ਇਸ ਵਾਰੀ ਵੀ ਸੰਗਤਾਂ ਦੂਰੋਂ ਦੂਰੋਂ ਕੀਰਤਨ ਸਰਵਨ ਕਰਨ ਲਈ ਉਹਨਾਂ ਦੇ ਡੇਰੇ ਤੇ ਆਉਣ ਲਗ ਪਈਆਂ। ਹਰ ਥਾਂ ਭਾਈ ਸਾਹਿਬ ਦੀ ਚਰਚਾ ਹੋਣ ਲਗ ਪਈ ਤੇ ਬਹੁਤ ਸਾਰੇ ਅਨਮਤੀਏ ਲੋਕ ਵੀ ਉਹਨਾਂ ਦਾ ਮਾਣ ਸਤਿਕਾਰ ਕਰਨ ਲਗ ਪਏ।

ਦੇਵਨੇਤ ਨਾਲ ਜਨਮ-ਅਸ਼ਟਮੀ ਆ ਗਈ। ਹੋਰ ਦਿਨ-ਦਿਹਾੜਿਆਂ ਦੀ ਤਰ੍ਹਾਂ ਜਨਮ-ਅਸ਼ਟਮੀ ਦੇ ਦਿਨ ਵੀ ਹਰ ਹਿੰਦੂ ਨੂੰ ਸਰਕਾਰੀ ਹੁਕਮ ਅਨੁਸਾਰ ਵਰਤ ਰੱਖਣਾ ਪੈਂਦਾ ਸੀ ਅਤੇ ਗੁਰਸਿਖਾਂ ਨੂੰ ਵੀ ਮਜਬੂਰ ਕੀਤਾ ਜਾਂਦਾ ਸੀ ਕਿ ਉਹ ਵੀ ਬ੍ਰਾਹਮਣ ਦੀ ਅਗਵਾਈ ਹੇਠ ਹੀ ਕਰਮ-ਕਾਂਡ ਕੀਤਾ ਕਰਨ ਪਰ ਜੋ ਹਿੰਦੂ ਜਾਂ ਮੁਸਲਮਾਨ 'ਸਿੱਖ ਮੱਤ' ਧਾਰਨ ਕਰ ਚੁਕੇ ਸਨ, ਉਹ ਐਸੇ ਵਰਤਾਂ ਜਾਂ ਦਿਨ ਦਿਹਾੜਿਆਂ ਵਿਚ ਵਿਸ਼ਵਾਸ ਨਹੀਂ ਸਨ ਕਰਦੇ। ਇਸ ਮੌਕੇ ਤੇ ਵੀ ਸਰਕਾਰੀ ਤੌਰ ਤੇ ਢੰਡੋਰਾ ਪਿਟਵਾਇਆ ਗਿਆ ਕਿ 'ਜਨਮ' ਅਸ਼ਟਮੀ ਦੇ ਪਵਿੱਤਰ ਦਿਹਾੜੇ ਤੇ ਰਾਤ ਨੂੰ ਸਾਰੇ ਹਿੰਦੂ ਵਰਤ ਰਖਣ ਅਤੇ ਸਵੇਰੇ ਠਾਕੁਰ ਦੇ ਦਰਸ਼ਨ ਕਰਨ, ਸਾਲਗਾਮ ਦਾ ਪੂਜਨ ਕਰਨ ਤੇ ਚਰਣਾਮ੍ਰਿਤ ਲੈ ਕੇ ਹੀ ਵਰਤ ਖੋਲ੍ਹਣ। ਜੋ ਇਸ



ਤਰ੍ਹਾਂ ਨਹੀਂ ਕਰੇਗਾ ਉਸ ਨੂੰ ਸਜ਼ਾ ਹੋਵੇਗੀ। ਭਾਈ ਕਲਿਆਣਾ ਜੀ ਨੂੰ ਗੁਰੂ ਘਰ ਵਲੋਂ ਚੰਗੇ-ਬੁਰੇ ਦਿਹਾੜੇ ਤੇ ਵਿਸ਼ਵਾਸ ਨਾ ਰਖਣ ਦੀ ਗੁੜ੍ਹਤੀ ਮਿਲੀ ਹੋਈ ਸੀ ਉਨ੍ਹਾਂ ਨੂੰ ਤਾਂ ਸਮਝਾਇਆ ਗਿਆ ਸੀ ਕਿ :

ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥

(ਤੁਖਾਰੀ ਛੰਤ, ਮ: ੧, ੧੧੦੯ ਬਾਰਹ ਮਾਹਾ)

(ਜਿਸ ਜੀਵ-ਇਸਤ੍ਰੀ ਦੇ ਅਡੋਲ ਹੋਏ ਹਿਰਦੇ ਵਿਚ ਸਦਾ ਥਿਰ ਰਹਿਣ ਵਾਲਾ ਪ੍ਰੀਤਮ ਆ ਟਿਕਦਾ ਹੈ, ਉਸ ਨੂੰ ਬਾਰਾਂ ਹੀ ਮਹੀਨੇ, ਸਾਰੀਆਂ ਰੁਤਾਂ, ਸਾਰੀਆਂ ਥਿੱਤਾਂ, ਸਾਰੇ ਦਿਨ, ਸਾਰੀਆਂ ਘੜੀਆਂ, ਸਾਰੇ ਮਹੂਰਤ ਤੇ ਪਲ ਸੁਲੱਖਣੇ ਜਾਪਦੇ ਹਨ।)

ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ ॥

(ਗਉੜੀ ਦੀ ਵਾਰ, ਮ: ੫, ੩੧੮)

ਸਤਿਗੁਰ ਬਾਝਹੁ ਅੰਧੁ ਗੁਬਾਰੁ ॥ ਥਿਤੀ ਵਾਰ ਸੇਵਹਿ ਮੁਗਧ ਗਵਾਰ ॥

ਬਿਲਾਵਲੁ ਮ: ੩, ੮੪੩

ਵਰਤਾਂ ਆਦਿਕਾਂ ਫਿਲਾਸਫ਼ੀ ਨੂੰ ਉਹ ਟਿੱਚ ਸਮਝਦੇ ਸਨ ਉਹ ਤਾਂ ਕਹਿੰਦੇ ਸਨ :

ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥
ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥
ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥
ਅੰਨੈ ਬਿਨਾ ਨ ਹੋਇ ਸੁਕਾਲੁ ॥ ਤਜਿਐ ਅੰਨਿ ਨ ਮਿਲੈ ਗੁਪਾਲੁ ॥

ਰਾਮਕਲੀ ਮ: ੧, ੯੦੫

ਇਸ ਲਈ ਉਹਨਾਂ ਦਾ ਇਹ ਫਰਜ਼ ਬਣਦਾ ਸੀ ਕਿ ਉਹ ਫੋਕਟ ਕਰਮ ਕਾਂਡਾਂ ਦਾ ਖੁਲ੍ਹੇ ਤੌਰ ਤੇ ਖੰਡਨ ਕਰਨ। ਵੈਸੇ ਵੀ ਹਰ ਗੁਰਸਿੱਖ, ਖਾਸ ਕਰ ਪ੍ਰਚਾਰਕ-ਗੁਰਸਿਖ ਜਾਣ ਬੁਝ ਕੇ ਕੋਈ ਨਾ ਕੋਈ ਐਸਾ ਮੌਕਾ ਭਾਲਣ ਵਿਚ ਹੀ ਖੁਸ਼ੀ ਮਹਿਸੂਸ ਕਰਦਾ ਸੀ, ਤਾਂ ਜੋ ਬਹੁਤ ਸਾਰੇ ਲੋਕ ਇਕੱਠੇ ਹੋ ਸਕਣ ਤੇ ਸਾਰਿਆਂ ਨੂੰ ਥੋੜ੍ਹੇ ਸਮੇਂ ਵਿਚ ਹੀ 'ਗੁਰਮਤਿ ਗਾਡੀ ਰਾਹ' ਦੀ ਮਹਾਨਤਾ ਸਮਝਾਈ ਜਾ ਸਕੇ।

ਭਾਈ ਕਲਿਆਣਾ ਜੀ ਨੇ ਆਪਣੇ ਨੇਮ ਅਨੁਸਾਰ ਉਸ ਦਿਨ ਵੀ ਲੰਗਰ ਤਿਆਰ ਕਰਵਾਇਆ ਤੇ ਸਾਰੇ ਗੁਰੂ ਕੇ ਸਿਖਾਂ ਨੇ ਰਲ ਕੇ ਛਕਿਆ ਅਤੇ ਹਰ ਆਉਂਦੇ ਜਾਂਦੇ ਹਿੰਦੂ ਨੂੰ ਸਮਝਾਉਂਦੇ ਕਿ ਇਨ੍ਹਾਂ ਵਰਤਾਂ ਨਾਲ ਧਰਮ ਦਾ ਕੋਈ ਸਬੰਧ ਨਹੀਂ, ਬਲਕਿ ਫੋਕਟ ਕਰਮ ਹਨ, ਬ੍ਰਾਹਮਣਾਂ ਦੀ ਕੁਮੱਤ ਨੂੰ ਤਿਆਗ ਕੇ ਸਚੇ ਗੁਰੂ ਦੀ ਮਤ ਗ੍ਰਹਿਣ ਕਰਨਾ ਹੀ ਠੀਕ ਕੰਮ ਹੈ। ਬ੍ਰਾਹਮਣਾਂ ਅਤੇ ਹੋਰ ਚੁਗਲ-ਖੋਰਾਂ ਨੇ ਚਿੜ੍ਹ ਕੇ ਉਥੋਂ ਦੇ ਰਾਜੇ (ਜਗੀਰਦਾਰ) ਅਗੇ ਜਾ ਚੁਗਲੀ ਖਾਧੀ ਰਾਜਾ ਬਹੁਤ ਕਰੋਧਿਤ ਹੋਇਆ ਅਤੇ ਉਸਨੇ ਭਾਈ ਸਾਹਿਬ ਨੂੰ ਬੁਲਾ ਭੇਜਿਆ ਤੇ

ਵਰਤ ਨਾ ਰਖਣ, ਸਾਲਗ੍ਰਾਮ ਦੀ ਪੂਜਾ ਨਾ ਕਰਨ ਤੇ ਇਹਨਾਂ ਦਾ ਖੰਡਨ ਕਰਨ ਦੇ ਕਾਰਨ ਪੁਛੇ । ਭਾਈ ਕਲਿਆਣਾ ਤਾਂ ਪਹਿਲਾਂ ਹੀ ਇਹ ਮੌਕਾ ਢੂੰਢ ਰਿਹਾ ਸੀ ਕਿ ਕਿਤੇ ਰਾਜੇ ਅਤੇ ਹੋਰ ਬ੍ਰਾਹਮਣਾਂ ਆਦਿ ਨਾਲ ਟਕਰ ਹੋਵੇ ਤਾਂ ਜੋ ਉਨ੍ਹਾਂ ਨੂੰ ਗੁਰੂ ਦੀ ਮਤ ਸਮਝਾਈ ਜਾ ਸਕੇ । ਭਾਈ ਕਲਿਆਣੇ ਨੇ ਉੱਤਰ ਦਿਤਾ, "ਜਿਸ ਨਿਰਜਿੰਦ ਸ਼ਿਲਾ ਨੂੰ ਤੁਸੀਂ ਠਾਕੁਰ ਮੰਨਦੇ ਹੋ ਮੈਂ ਉਸ ਦਾ ਪੂਜਨ ਨਹੀਂ ਕਰਦਾ ਜੋ ਠਾਕੁਰ ਸਦਾ ਹਾਜ਼ਰਾ ਹਜ਼ੂਰ ਹੈ, ਜੋ ਪਰੀਪੂਰਣ ਹੈ, ਜੋ ਸਰਬ ਚੇਤਨਤਾ ਦਾ ਮੂਲ ਹੈ, ਜੋ ਸਭ ਨੂੰ ਪ੍ਰਕਾਸ਼ਦਾ ਹੈ ਮੈਂ ਉਸ ਠਾਕੁਰ ਦੀ ਪੂਜਾ ਕਰਦਾ ਹਾਂ, ਮੇਰਾ ਠਾਕੁਰ ਪੱਥਰ, ਬ੍ਰਿਛ, ਜੀਵ ਤੇ ਅਜੀਵ ਸਭ ਦਾ ਪ੍ਰਕਾਸ਼ਕ ਹੈ, ਉਹ ਆਪ ਨਿਰਜਿੰਦ ਪੱਥਰ ਮਾਤ੍ਰ ਨਹੀਂ ਹੈ" । ਭਾਈ ਕਲਿਆਣੇ ਨੇ ਦਸਿਆ ਕਿ ਮੇਰੇ ਸਤਿਗੁਰੂ ਗੁਰੂ ਅਰਜਨ ਸਾਹਿਬ ਹਨ ਜੋ ਗੁਰੂ ਨਾਨਕ ਸਾਹਿਬ ਦੀ ਗੱਦੀ ਦੇ ਮਾਲਕ ਹਨ । ਉਹਨਾਂ ਦੇ ਬਚਨ ਹਨ :

ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾਸੀ ॥੧॥
ਭਰਮਿ ਭੂਲੇ ਨਰ ਕਰਤ ਕਚਰਾਇਣ॥ ਜਨਮ ਮਰਣ ਤੇ ਰਹਤ ਨਾਰਾਇਣ ॥੧॥ਰਹਾਉ॥
ਕਰਿ ਪੰਜੀਰੁ ਖਵਾਇਓ ਚੋਰ ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥੨॥
ਸਗਲ ਪਰਾਧ ਦੇਹਿ ਲੋਰੋਨੀ ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥
ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥

ਪਦ ਅਰਥ : ਸਗਲੀ ਥੀਤਿ—ਸਾਰੀਆਂ ਥਿੱਤਾਂ । ਥੀਤਿ—(ਤਿਥ) ਚੰਦ ਦੇ ਹਿਸਾਬ ਨਾਲ ਗਿਣੇ ਹੋਏ ਦਿਨ । ਮੱਸਿਆ ਤੋਂ ਪੁੰਨਿਆਂ ਤਕ ਸੁਕਲ ਪੱਖ (ਸੁਦੀ), ਪੁੰਨਿਆਂ ਤੋਂ ਮਸਿਆਂ ਤਕ ਕ੍ਰਿਸ਼ਨ ਪੱਖ (ਵਦੀ) । ਭਾਰਤ ਵਿਚ ਮਹਾਂ ਪੁਰਖਾਂ ਦੇ ਜਨਮ-ਦਿਨ ਆਮ ਤੌਰ ਤੇ ਇਨ੍ਹਾਂ ਥਿੱਤਾਂ ਅਨੁਸਾਰ ਹੀ ਮਨਾਏ ਜਾਂਦੇ ਹਨ । ਸ੍ਰੀ ਕ੍ਰਿਸ਼ਨ ਦਾ ਜਨਮ ਭਾਦਰੋਂ ਵਦੀ ਅਸ਼ਟਮੀ ਦਾ ਹੈ (ਭਾਦਰੋਂ ਦੀ ਪੂਰਨਮਾਸ਼ੀ ਤੋਂ ਪਿਛੋਂ ਅੱਠਵਾਂ ਦਿਨ) ਅਸਟਮ—ਅਠਵੀਂ । ਗੋਵਿੰਦ ਜਨਮਾਸੀ—ਪ੍ਰਮਾਤਮਾ ਦਾ ਕ੍ਰਿਸ਼ਨ ਦੇ ਅਵਤਾਰ ਰੂਪ ਵਿਚ (ਹਿੰਦੂ ਮੱਤ ਅਨੁਸਾਰ) ਜਨਮ ।੧।

ਭਰਮਿ—ਭੁਲੇਖੇ ਵਿਚ । ਕਚਰਾਇਣ—ਕੱਚੀਆਂ ਗੱਲਾਂ ।੧। ਕਰਿ—ਬਣਾ ਕੇ । ਚੋਰ—ਚੋਰੀ, ਲੁਕਾ ਕੇ । ਜਨਮਿ ਨ ਮਰੈ—ਜੰਮ ਕੇ ਨਹੀਂ ਮਰਦਾ, ਭਾਵ—ਨਾ ਜੰਮਦਾ ਹੈ ਤੇ ਨਾ ਹੀ ਮਰਦਾ ਹੈ । ਰੇ ਸਾਕਤ—ਹੇ ਰੱਬ ਤੋਂ ਟੁਟੇ ਹੋਏ ਮਨੁਖ ਰੇ ਢੋਰ—ਹੇ ਮਹਾਮੂਰਖ ।੨।

ਸਗਲ ਪਰਾਧ—ਸਾਰੇ ਅਪਰਾਧਾਂ ਦਾ ਮੂਲ । ਦੇਹਿ—ਦੇਹਿਂ, ਤੂੰ ਦਿੰਦਾ ਹੈਂ ਲੋਰੋਨੀ—ਲੋਰੀ । ਸੋ—ਉਹ । ਜਲਉ—ਸੜ ਜਾਵੇ । ਜਿਤੁ—ਜਿਸ ਮੂੰਹ ਨਾਲ ਕਹਹਿ—ਤੂੰ ਆਖਦਾ ਹੈਂ ।੩।

ਹਿੰਦੂ ਲੋਕਾਂ ਦਾ ਵਿਸ਼ਵਾਸ ਹੈ ਕਿ ਵਾਹਿਗੁਰੂ ਜਨਮ ਅਸ਼ਟਮੀ ਦੇ ਦਿਨ 'ਕ੍ਰਿਸ਼ਨ ਭਗਵਾਨ ਦੇ ਰੂਪ ਵਿਚ ਇਸ ਸੰਸਾਰ ਵਿਚ ਆਇਆ । ਇਸ ਖੁਸ਼ੀ ਵਿਚ ਮੰਦਰਾਂ ਵਿਚ ਮੇਲੇ ਲਗਦੇ ਹਨ । ਕ੍ਰਿਸ਼ਨ ਜੀ ਦੀਆਂ ਝਾਕੀਆਂ ਆਦਿ ਵਿਖਾਈਆਂ ਜਾਂਦੀਆਂ ਹਨ ਅਤੇ ਰਾਤ ਨੂੰ ਕ੍ਰਿਸ਼ਨ ਜਨਮ ਸਮੇਂ ਕ੍ਰਿਸ਼ਨ ਮੂਰਤੀ ਨੂੰ ਪੰਘੂੜੇ ਵਿਚ



ਲਿਟਾ ਕੇ ਲੋਰੀ ਦਿਤੀ ਜਾਂਦੀ ਹੈ । ਉਹ ਅਕਾਲ ਪੁਰਖ ਜੋ ਇਸ ਸ੍ਰਿਸ਼ਟੀ ਅਤੇ ਹੋਰ ਅਨੇਕਾਂ ਹੀ ਬ੍ਰਹਿਮੰਡਾਂ ਦੀ ਸੰਭਾਲ ਕਰ ਰਿਹਾ ਹੈ, ਅਗਿਆਨੀ ਲੋਕ ਉਸ ਅਨੰਤ, ਅਸੀਮ, ਅਗਾਧ, ਅਗੰਮ ਅਤੇ ਸਰਬਵਿਆਪਕ ਵਾਹਿਗੁਰੂ ਨੂੰ 'ਕ੍ਰਿਸ਼ਨ ਰੂਪ' ਵਿਚ ਕਲਪਤ ਕਰਕੇ ਲੋਰੀਆਂ ਦੇਣ ਦੀ ਗਲਤ ਹਰਕਤ ਕਰਦੇ ਹਨ । ਭਾਈ ਕਲਿਆਣਾ ਜੀ ਨੇ ਭੀ ਇਸ ਸ਼ਬਦ ਦੀ ਵਿਆਖਿਆ ਕਰ ਕੇ ਦਸਿਆ ਕਿ ਤੁਹਾਡੀ ਇਹ ਕੱਚੀ ਗਲ ਹੈ ਕਿ ਪਰਮਾਤਮਾ ਨੇ ਕ੍ਰਿਸ਼ਨ-ਰੂਪ ਵਿਚ ਹੋਰ ਸਭ ਥਿੱਤਾਂ ਲਾਂਭੇ ਰਹਿਣ ਦਿੱਤੀਆਂ ਅਤੇ ਭਾਦਰੋਂ ਵਦੀ ਅਸ਼ਟਮੀ ਥਿੱਤ ਨੂੰ ਉਸਨੇ ਜਨਮ ਲਿਆ ।੧।

ਭਰਮਾਂ ਵਿਚ ਪਏ ਹੋਏ ਮਨੁਖੋ ! ਤੁਸੀਂ ਇਹ ਕੱਚੀਆਂ ਗਲਾਂ ਕਰ ਰਹੇ ਹੋ ਕਿ ਪਰਮਾਤਮਾ ਨੇ ਭਾਦਰੋਂ ਵਦੀ ਅਸ਼ਟਮੀ ਨੂੰ ਜਨਮ ਲਿਆ । ਪ੍ਰਮਾਤਮਾ ਜੰਮਣ ਮਰਣ ਤੋਂ ਪਰੇ ਹੈ ।੧ਰਹਾਉ।

ਤੁਸੀਂ ਪੰਜੀਰੀ ਬਣਾਂਦੇ ਹੋ ਅਤੇ ਉਸਨੂੰ ਲੁਕਾ ਕੇ ਆਪਣੇ ਵਲੋਂ ਪ੍ਰਮਾਤਮਾ ਨੂੰ ਕ੍ਰਿਸ਼ਨ-ਮੂਰਤੀ ਦੇ ਰੂਪ ਵਿਚ ਖੁਆਂਦੇ ਹੋ । ਹੇ ਰੱਬ ਤੋਂ ਟੁਟੇ ਹੋਏ ਮੂਰਖੋ ! ਪਰਮਾਤਮਾ ਨਾਂਹ ਜੰਮਦਾ ਹੈ ਤੇ ਨਾਂਹ ਮਰਦਾ ਹੈ ।੨।

ਤੁਸੀਂ ਕ੍ਰਿਸ਼ਨ ਮੂਰਤੀ ਨੂੰ ਲੋਰੀ ਦਿੰਦੇ ਹੋ, ਇਹ ਕੰਮ ਸਭ ਅਪਰਾਧਾਂ ਦਾ ਮੂਲ ਹੈ । ਸੜ ਜਾਏ ਉਹ ਮੂੰਹ ਜੋ ਇਹ ਆਖੇ ਕਿ ਮਾਲਕ-ਪ੍ਰਭੂ ਜੂਨਾਂ ਵਿਚ ਆਉਂਦਾ ਹੈ ।੩।

ਪਰਮਾਤਮਾ ਸਭ ਥਾਈਂ ਵਿਆਪਕ ਹੈ, ਉਹ ਨਾਂਹ ਆਉਂਦਾ ਹੈ ਨਾਂਹ ਜਾਂਦਾ ਹੈ ।੪।੧।

ਸ਼ਬਦ ਸੁਣਕੇ ਰਾਜਾ ਬੋਲਿਆ, "ਗਿਆਨ ਦੇ ਰਾਹ ਤੇ ਤੁਸੀਂ ਸੱਚੇ ਹੋ ਪਰ ਮੇਰਾ ਹੁਕਮ ਨਾ ਮੰਨਣ ਕਰਕੇ ਗੁਨਾਹੀ ਹੋਏ ਹੋ ।' ਭਾਈ ਸਾਹਿਬ ਨੇ ਉਤਰ ਦਿਤਾ, "ਜਿਵੇਂ ਤੇਰੇ ਹੁਕਮ ਨੂੰ ਨ ਮੰਨਣ ਵਾਲਾ ਗੁਨਾਹੀ ਠਹਿਰਦਾ ਹੈ, ਤੈਸੇ ਹੀ ਅਕਾਲਪੁਰਖ ਦੇ ਹੁਕਮ ਅਗੇ ਤੇਰਾ ਹੁਕਮ ਹੈ, ਭਾਵ ਜੇ ਤੇਰਾ ਹੁਕਮ ਗਲਤ ਹੈ ਤਾਂ ਤੂੰ ਭੀ ਗੁਨਾਹੀਂ ਠਹਿਰਾਇਆ ਜਾਵੇਂਗਾ । ਉਹ ਰਬ ਤਾਂ ਸਭ ਨੂੰ ਰੋਜ਼ੀ ਦਿੰਦਾ ਹੈ ਤੇ ਤੁਸੀਂ ਰੋਟੀ ਬੰਦ ਕਰਵਾਕੇ ਵਰਤ ਰਖਵਾਉਂਦੇ ਹੋ । ਦਸੋ ! ਹੁਕਮ ਅਦੂਲੀ ਤੁਸੀਂ ਕੀਤੀ ਜਾਂ ਅਸੀ ? ਫਿਰ ਤੁਸੀਂ ਤਾਂ ਦੁਧ ਪੇੜੇ ਆਦਿ ਛੱਕ ਲਏ ਪਰ ਗਰੀਬ ਲੋਕਾਂ ਦਾ ਕੀ ਬਣੇਗਾ । ਉਹਨਾਂ ਨੂੰ ਭੁਖੇ ਰਖਣਾ ਕੀ ਪਾਪ ਨਹੀਂ ਹੈ ?" ਰਾਜਾ ਇਸ ਗੁਰਮਤਿ-ਵੀਚਾਰ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਉਸ ਦੇ ਦਿਲ ਵਿਚ ਚਾਹ ਉੱਠੀ ਕਿ ਮੈਂ ਵੀ ਸਤਿਗੁਰੂ ਦੇ ਦਰਸ਼ਨ ਕਰਾਂ, ਜਿਸਦਾ ਦਿਤਾ ਗੁਰਮਤਿ-ਮਾਰਗ ਇਤਨਾ ਮਹਾਨ ਹੈ । ਬ੍ਰਾਹਮਣ ਮੱਤ ਉਸਨੂੰ ਸਪਸ਼ਟ ਤੌਰ ਤੇ ਫੋਕਟ ਨਜ਼ਰ ਆਇਆ । ਵਾਪਸੀ ਤੇ ਭਾਈ ਕਲਿਆਣਾ ਜੀ ਦੇ ਨਾਲ, ਰਾਜਾ ਹਰੀ ਸੈਨ, ਚੱਕ ਸ੍ਰੀ ਰਾਮਦਾਸਪੁਰ ਆਇਆ ਤੇ ਸਿੱਖੀ ਦੀ ਦਾਤ ਪ੍ਰਾਪਤ ਕਰਕੇ ਵਾਪਿਸ ਗਿਆ ।

# ਪੰਡਿਤ ਨਿਤਯਾਨੰਦ

ਗੁਰੂ ਨਾਨਕ ਸਾਹਿਬ ਨੇ ਜਿਸ ਆਦਰਸ਼ਕ ਮਨੁੱਖ ਦੀ ਉਸਾਰੀ ਦਾ ਕੰਮ ਅਰੰਭਿਆ ਸੀ; ਉਸ ਦੀ ਪੂਰਨਤਾ ਲਈ ਕਾਫੀ ਸਮਾਂ ਚਾਹੀਦਾ ਸੀ। ਇਸ ਲਈ ਸਤਿਗੁਰੂ ਜੀ ਨੂੰ ਦਸ ਜਾਮਿਆਂ ਵਿਚ ਵਿਚਰਕੇ ਮਨੁਖੀ ਗੁਣਾਂ ਨੂੰ ਦ੍ਰਿੜ ਕਰਵਾਉਣਾ ਪਿਆ ਸੀ। ਜਦ ਗੁਰਮਤ ਦੇ ਵੱਖ ਵੱਖ ਅਸੂਲ ਦ੍ਰਿੜ ਕਰਵਾਏ ਜਾਂਦੇ ਸਨ, ਉਸ ਦੇ ਨਾਲ ਹੀ ਇਹ ਵੀ ਧਿਆਨ ਰਖਿਆ ਜਾਂਦਾ ਸੀ, ਕਿ ਆਇਆ ਐਸੇ ਮਨੁੱਖ ਕੇਵਲ ਗੱਲਾਂ-ਬਾਤਾਂ ਨਾਲ ਹੀ ਤਾਂ ਨਹੀਂ ਘਰ ਪੂਰਾ ਕਰ ਰਹੇ। ਕਿਉਂਕਿ ਸਤਿਗੁਰੂ ਜੀ ਚਾਹੁੰਦੇ ਸਨ ਕਿ ਐਸੇ ਗੁਰਮਤਿ ਰੂਪੀ ਗੁਣ ਮਨੁਖ ਦੇ ਅਮਲੀ ਜੀਵਨ ਵਿਚ ਵੀ ਹੋਣੇ ਜ਼ਰੂਰੀ ਹਨ, ਇਸ ਮਨੋਰਥ ਲਈ ਹਰ ਜਾਮੇ ਵਿਚ ਸਤਿਗੁਰੂ ਜੀ ਸੰਗਤਾਂ ਦੀ ਪ੍ਰੀਖਿਆ ਲੈਂਦੇ ਰਹਿੰਦੇ ਸਨ। ਐਸੀ ਹੀ ਇਕ ਪ੍ਰੀਖਿਆ ਦਾ ਜ਼ਿਕਰ ਛੇਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਕਾਲ ਵਿਚੋਂ ਇਤਿਹਾਸ ਨੇ ਬਿਆਨ ਕੀਤਾ ਹੈ, ਜਿਸਦਾ ਵਰਨਣ ਇਸ ਸਾਖੀ ਵਿਚ ਕਰਨ ਦਾ ਯਤਨ ਕੀਤਾ ਹੈ।

ਗੁਰਮਤਿ ਦੇ ਪ੍ਰਕਾਸ਼ ਹੋਣ ਨਾਲ ਪੰਡਤਾਂ ਦੇ ਪਾਏ ਗਏ ਭਰਮ-ਭੁਲੇਖੇ ਦੂਰ ਹੋ ਰਹੇ ਸਨ ਅਤੇ ਲੋਕਾਂ ਦੇ ਮਨਾਂ ਚੋਂ ਬ੍ਰਾਹਮਣ ਦਾ ਪ੍ਰਭਾਵ ਘਟਦਾ ਜਾ ਰਿਹਾ ਸੀ। ਪਰ ਬ੍ਰਾਹਮਣ ਲੋਕ ਫਿਰ ਭੀ ਅਜਿਹੇ ਸਮਿਆਂ ਦੀ ਭਾਲ ਵਿਚ ਰਹਿੰਦੇ ਸਨ ਜਦੋਂ ਉਹ ਆਪਣੇ ਮਤ ਦੀਆਂ ਪੁਸਤਕਾਂ ਦੀ ਚਰਚਾ ਕਰਕੇ ਲੋਕਾਂ ਨੂੰ ਕੁਰਾਹੇ ਪਾ ਕੇ ਆਪਣੀ ਉਦਰ ਪੂਰਤੀ ਕਰ ਸਕਣ।

ਜਿਨ੍ਹੀਂ ਦਿਨੀਂ ਗੁਰੂ ਹਰਿਗੋਬਿੰਦ ਸਾਹਿਬ ਸ੍ਰੀ ਹਰਿਗੋਬਿੰਦ ਪੁਰੇ ਟਿਕੇ ਹੋਏ ਸਨ, ਵਟਾਲੇ ਦਾ ਇਕ ਬ੍ਰਾਹਮਣ 'ਨਿਤਯਾਨੰਦ' ਗੁਰੂ ਦਰਬਾਰ ਵਿਚ ਹਾਜ਼ਰ ਹੋਇਆ। ਉਸਨੇ ਬੇਨਤੀ ਕੀਤੀ ਕਿ ਉਸਨੂੰ ਗਰੜ ਪੁਰਾਣ ਦੀ ਕਥਾ ਕਰਨ ਦੀ ਆਗਿਆ ਦਿਤੀ ਜਾਵੇ। ਗੁਰੂ ਜੀ ਨੇ ਆਗਿਆ ਦੇ ਦਿਤੀ, ਕਿਉਂਕਿ ਉਹ ਵੇਖਣਾ ਚਾਹੁੰਦੇ ਸਨ ਕਿ ਸਿੱਖਾਂ ਦੇ ਮਨਾਂ ਅੰਦਰੋਂ ਬ੍ਰਾਹਮਣੀ ਮੱਤ ਦਾ ਪ੍ਰਭਾਵ ਪੂਰੀ ਤਰ੍ਹਾਂ ਗਿਆ ਹੈ ਜਾਂ ਨਹੀਂ।

ਬ੍ਰਾਹਮਣ ਨੇ ਗਰੜ ਪੁਰਾਣ ਦੀ ਵਿਆਖਿਆ ਕਰਦੇ ਹੋਏ ਦਸਿਆ ਕਿ ਇਹ ਕਥਾ ਵਿਸ਼ਨੂੰ ਮਹਾਰਾਜ ਨੇ ਆਪਣੇ ਵਾਹਨ (ਸੁਆਰੀ) ਗਰੜ ਨੂੰ ਜਮ-ਮਾਰਗ ਦਾ ਹਾਲ ਦੱਸਣ ਲਈ ਸੁਣਾਈ ਸੀ। ਇਸ ਕਥਾ ਮੁਤਾਬਿਕ, ਜਦੋਂ ਕੋਈ ਪ੍ਰਾਣੀ ਮਰ ਜਾਵੇ ਤਾਂ ਉਸਦੇ ਪੁਤਰ ਜਾਂ ਇਸਤ੍ਰੀ ਆਦਿਕ ਵਾਰਸਾਂ ਨੂੰ ਚਾਹੀਦਾ ਹੈ ਕਿ ਉਸਨੂੰ ਮੰਜੇ ਤੋਂ ਹੇਠਾਂ ਲਾਹ ਕੇ, ਭੁੰਜੇ ਦੱਭ (ਇਕ ਕਿਸਮ ਦਾ ਘਾਹ) ਵਿਛਾ ਕੇ, ਉਸ ਉਪਰ ਲਿਟਾ ਦੇਣ, ਉਸਦੇ ਹੱਥ ਦੀ ਤਲੀ ਉਤੇ ਆਟੇ ਦਾ ਦੀਵਾ ਰੱਖ ਕੇ ਜਗਾ ਦੇਣ। ਦੀਵੇ ਵਿਚ ਬ੍ਰਾਹਮਣ ਦੀ ਭੇਟਾ ਲਈ ਸਮਰੱਥਾ ਅਨੁਸਾਰ ਚਾਂਦੀ ਜਾਂ ਸੋਨੇ ਦਾ ਸਿਕਾ ਪਾਣਾ ਚਾਹੀਏ। ਬ੍ਰਾਹਮਣ ਨੇ ਦਸਿਆ ਕਿ ਪ੍ਰਾਣੀ ਨੂੰ ਪਰਲੋਕ ਪੁਜਣ



ਵਾਸਤੇ ਹਨੇਰੇ ਪੈਂਡੇ ਵਿਚੋਂ ਲੰਘਣਾ ਪੈਂਦਾ ਹੈ ਅਤੇ ਉਸਨੂੰ ਚਾਨਣ ਦੀ ਲੋੜ ਪੈਂਦੀ ਹੈ ਇਸ ਲਈ ਉਸਦੇ ਹੱਥ ਉੱਤੇ ਦੀਵਾ ਰਖਿਆ ਜਾਂਦਾ ਹੈ। ਜੇ ਦੀਵਾ ਜਗਾਉਣ ਤੋਂ ਪਹਿਲਾਂ ਹੀ ਪ੍ਰਾਣੀ ਮਰ ਜਾਵੇ ਤਾਂ ਉਸਦੇ ਪਰਵਾਰ ਨੂੰ 'ਗਯਾ' ਜਾ ਕੇ ਪਿੰਡ ਭਰਾਉਣੇ ਪੈਂਦੇ ਹਨ ਕਿਉਂਕਿ ਦੀਵੇ ਤੋਂ ਬਿਨਾਂ ਪ੍ਰਾਣੀ ਨਿਗੱਤਾ ਗਿਣਿਆ ਜਾਂਦਾ ਹੈ।

ਮ੍ਰਿਤਕ ਪ੍ਰਾਣੀ ਦਾ ਸਸਕਾਰ ਕਰਨ ਤੋਂ ਪਹਿਲਾਂ ਜਵਾਂ ਦੇ ਆਟੇ ਦੇ ਜਾਂ ਉਬਲੇ ਹੋਏ ਚਾਵਲਾਂ ਦੇ ਪੇੜੇ ਪੱਤਲਾਂ ਉਤੇ ਰੱਖਕੇ ਮਣਸਣੇ ਚਾਹੀਦੇ ਹਨ। ਸੂਰਜ ਵਲ ਮੂੰਹ ਕਰਕੇ ਪਾਣੀ ਦੀਆਂ ਚੁਲੀਆਂ ਵੀ ਕਰਨੀਆਂ ਚਾਹੀਦੀਆਂ ਹਨ, ਇੰਝ ਪ੍ਰਾਣੀ ਦੀ ਰੂਹ ਨੂੰ ਖੁਰਾਕ ਮਿਲਦੀ ਹੈ।

ਬ੍ਰਾਹਮਣ ਨੇ ਹੋਰ ਦੱਸਿਆ ਕਿ ਸਸਕਾਰ ਕਰਨ ਮਗਰੋਂ ਪ੍ਰਾਣੀ ਦੀਆਂ ਅਸਥੀਆਂ (ਪ੍ਰਾਣੀ ਦੇ ਹਰ ਇਕ ਅੰਗ ਦੀਆਂ ਹੱਡੀਆਂ) ਹਰਦੁਆਰ, ਗੰਗਾ ਨਦੀ ਵਿਚ ਪਾਉਣ ਨਾਲ ਹੀ ਗੱਤੀ ਹੁੰਦੀ ਹੈ। ਮਰਨ ਪਿਛੋਂ ੧੩ ਦਿਨਾਂ ਤਕ ਪ੍ਰਾਣੀ ਦੀ ਆਤਮਾ ਪ੍ਰੇਤ ਜੂਨੀ ਵਿਚ ਰਹਿੰਦੀ ਹੈ ਅਤੇ ਛੱਡੇ ਘਰਾਂ ਦੇ ਦੁਆਲੇ ਭੌਂਦੀ ਰਹਿੰਦੀ ਹੈ। ਦਸਵੇਂ ਦਿਨ ਦਸਗਾਤਰਾ ਅਤੇ ੧੩ਵੇਂ ਦਿਨ ਕਿਰਿਆ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਪ੍ਰੇਤ-ਆਤਮਾ ਪਿਤਰ ਲੋਕ ਵਲ ਤੁਰ ਪੈਂਦੀ ਹੈ। ਪਿੱਤਰ ਲੋਕ ਅਪੜਨ ਵਾਸਤੇ ੮੮੦੦੦ ਜੋਜਨ (ਇਕ ਜੋਜਨ—੪ ਕੋਹ ਜਾਂ ੫-੧/੨ ਮੀਲ) ਲੰਬਾ ਰਸਤਾ ਤਹਿ ਕਰਨਾ ਪੈਂਦਾ ਹੈ ਤੇ ੩੬੦ ਦਿਨ ਲਗਦੇ ਹਨ। ਬੜਾ ਬਿੱਖੜਾ ਤੇ ਹਨੇਰਾ ਪੈਂਡਾ ਹੈ। ਰਸਤੇ ਵਿਚ ਵੈਤਰਨੀ ਨਦੀ (ਬਦਬੂਦਾਰ) ਪਾਰ ਕਰਨੀ ਪੈਂਦੀ ਹੈ। ਇਸ ਲਈ ਕ੍ਰਿਆ ਕਰਨ ਵੇਲੇ ੩੬੦ ਦੀਵੇ ਜਗਾਉਣੇ ਚਾਹੀਦੇ ਹਨ ਤਾਂ ਜੋ ਮਰੇ ਪ੍ਰਾਣੀ ਨੂੰ ਪਿਤਰ ਲੋਕ ਦੇ ਲੰਮੇ-ਪੈਂਡੇ (੩੬੦ ਦਿਨ) ਚਾਨਣਾ ਮਿਲਦਾ ਰਹੇ। ਇਸ ਤੋਂ ਇਲਾਵਾ ਛਨਿੱਛਰ ਦੇਵਤੇ ਦੇ ਮੰਦਰ ਵਿਚ ਦਸ ਦਿਨ ਤਕ ਹਰ ਰੋਜ਼ ਦੀਵਾ ਜਗਾਉਣਾ ਚਾਹੀਦਾ ਹੈ। ਕ੍ਰਿਆ ਸਮੇਂ ਅਚਾਰਜੀ ਨੂੰ ਛੱਤਰੀ, ਸੋਟੀ, ਆਸਣ, ਕਮੰਡਲ, ਛਾਪ (ਮੁੰਦਰੀ), ਜਨੇਊ, ਆਦਿਕ ੧੩ ਚੀਜ਼ਾਂ ਉਸ ਪ੍ਰਾਣੀ ਤਕ ਪਹੁੰਚਾਣ ਲਈ ਦਿੱਤੀਆਂ ਜਾਂਦੀਆਂ ਹਨ ਤਾਂ ਜੁ ਉਸਨੂੰ ਪਿਤਰ ਲੋਕ ਤਕ ਪਹੁੰਚਣ ਲਈ ਕੋਈ ਦਿੱਕਤ ਨਾ ਹੋਵੇ।

ਸਿੱਖ ਗਰੁੜ ਪੁਰਾਣ ਦੀਆਂ ਅਜਿਹੀਆਂ ਗੱਪਾਂ ਨੂੰ ਸੁਣਕੇ ਹਸਦੇ ਰਹੇ, ਪਰ ਗੁਰੂ ਸਾਹਿਬ ਦੇ ਡਰ ਕਾਰਨ ਪੰਡਿਤ ਨੂੰ ਕਥਾ ਕਰਨ ਤੋਂ ਨਾ ਰੋਕਿਆ। ਜਿਉਂ ਹੀ ਬ੍ਰਾਹਮਣ ਨੇ ਕਥਾ ਸਮਾਪਤ ਕੀਤੀ ਤਾਂ ਸੰਗਤਾਂ ਚੋਂ ਇਕ ਗੁਰਸਿਖ ਭਾਈ 'ਲਾਲਾ' ਨਾਮ ਦਾ ਉਠਿਆ ਤੇ ਉਸਨੇ ਕਿਹਾ—ਹੇ ਪੰਡਤ ਜੀ, ਇੰਨੇ ਜੰਜਾਲਾਂ ਵਿਚ ਪੈਣ ਦੀ ਕੀ ਜ਼ਰੂਰਤ ਹੈ। ਇਕ ਸਾਲ ਤਾਂ ਕੀ ਮੈਂ ਇਕ ਮਹੀਨੇ ਵਿਚ ਹੀ ਪਿੱਤਰ ਲੋਕ ਦੀ ਸਾਰੀ ਯਾਤਰਾ ਕਰ ਸਕਦਾ ਹਾਂ। ਇੰਨੇ ਨੂੰ ਇਕ ਹੋਰ ਗੁਰਸਿਖ ਭਾਈ 'ਮਹੀਆ' ਉਠਿਆ ਤੇ ਕਹਿਣ ਲਗਾ ਕਿ ਇਕ ਮਹੀਨਾ ਭੀ ਕਿਉਂ ਲਗੇ ਮੈਂ ਤਾਂ ਅਠਾਂ ਪਹਿਰਾਂ (ਇਕ ਦਿਨ) ਵਿਚ ਹੀ ਪਿਤਰ ਲੋਕ ਅਪੜ ਕੇ ਵਿਖਾ

ਸਕਦਾ ਹਾਂ। ਤੀਜੇ ਗੁਰਸਿਖ ਨੇ ਕਿਹਾ ਕਿ ਮੈਂ ਇਕ ਘੜੀ ਵਿਚ ਪੁਜ ਸਕਦਾ ਹਾਂ। ਪੰਡਿਤ ਨਿਤਯਾਨੰਦ ਇਹ ਸੁਣਕੇ ਬਹੁਤ ਛਿੱਥਾ ਪਿਆ ਅਤੇ ਸਤਿਗੁਰੂ ਜੀ ਪਾਸ ਸ਼ਕਾਇਤ ਕਰਨ ਹੀ ਵਾਲਾ ਸੀ ਕਿ ਇਕ ਹੋਰ ਸਿੱਖ ਨੇ ਉਠ ਕੇ ਕਿਹਾ, ਪੰਡਿਤ ਜੀ! ਸਾਨੂੰ ਇਕ ਘੜੀ ਵੀ ਜਾਇਆ ਕਰਨ ਦੀ ਲੋੜ ਨਹੀਂ ਹੈ ? ਅਸੀਂ ਜਮ ਮਾਰਗ ਵਿਚ ਪੈਣਾ ਹੀ ਨਹੀਂ ਹੈ ? ਇਹ ਉਨ੍ਹਾਂ ਨੂੰ ਦਸੋ ਜੋ ਗੁਰੂ-ਦਰ ਛਡ ਕੇ ਕੁਤੇ ਦੀ ਨਿਆਂਈ ਦਰ ਦਰ ਭਟਕ ਰਹੇ ਹਨ। ਜਿਨ੍ਹਾਂ ਭਾਗਾਂ ਵਾਲਿਆਂ ਨੂੰ ਗੁਰੂ ਪਾਤਿਸ਼ਾਹ ਦੀ ਸੰਗਤ ਨਸੀਬ ਹੋਈ ਹੈ, ਉਹ ਮਨੋਕਲਪਿਤ ਮਾਰਗਾਂ ਦੀ ਕੀ ਪਰਵਾਹ ਕਰਦੇ ਹਨ ?

ਉਪਰੋਕਤ ਗੁਰਸਿਖਾਂ ਵਲੋਂ ਇਹ ਬਚਨ ਸੁਣਕੇ ਪੰਡਿਤ ਨਿਤਯਾਨੰਦ ਘਬਰਾ ਉਠਿਆ ਅਤੇ ਸਤਿਗੁਰੂ ਜੀ ਕੋਲ ਜਾ ਕੇ ਬੇਨਤੀ ਕੀਤੀ ਕਿ ਕੀ ਸਾਡੇ ਧਰਮ ਸ਼ਾਸਤਰ ਝੂਠੇ ਹਨ ਜਾਂ ਤੁਹਾਡੇ ਸਿੱਖ ਮੈਨੂੰ ਟਿਚਕਰਾਂ ਕਰਦੇ ਹਨ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਤੁਹਾਡੇ ਧਰਮ ਸ਼ਾਸ਼ਤਰਾਂ ਨੂੰ ਨਹੀਂ ਮੰਨਦੇ ਤੇ ਨਾ ਹੀ ਸਾਡਾ ਵਿਸ਼ਵਾਸ ਹੈ। ਸਾਨੂੰ ਤਾਂ ਗੁਰੂ ਨਾਨਕ ਸਾਹਿਬ ਤੋਂ ਪੰਚਮ ਪਾਤਸ਼ਾਹ ਤਕ ਨੇ ਇਹ ਸਿਖਿਆ ਦਿਤੀ ਹੈ ਕਿ :

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥

ਫਿਰ ਭਾਈ ਗੁਰਦਾਸ ਜੀ ਨੂੰ ਹੁਕਮ ਹੋਇਆ ਕਿ ਪੰਡਿਤ ਜੀ ਨੂੰ ਗੁਰਮਤਿ ਦਰਸਾਈ ਜਾਵੇ ਤਾਂ ਭਾਈ ਗੁਰਦਾਸ ਜੀ ਨੇ ਹੇਠ ਲਿਖੇ ਕਬਿਤ ਦੁਆਰਾ ਪੰਡਿਤ ਜੀ ਨੂੰ ਕਿਹਾ :

ਜੈਸੇ ਚੀਟੀ (ਚੀਟੀ—ਕੀੜੀ) ਕ੍ਰਮ ਕ੍ਰਮ ਕੈ ਬ੍ਰਿਛ ਚੜੈ,
ਪੰਛੀ ਉਡ ਜਾਇ ਬੈਸੇ ਨਿਕਟ ਹੀ ਫਲ ਕੇ ॥
ਜੈਸੇ ਗਾਡੀ ਲੀਕਨ ਮੇਂ ਧੀਰੇ ਧੀਰੇ ਚਲੀ ਜਾਤ,
ਘੋਰੇ ਦੌਰ ਜਾਏ ਬਾਏਂ ਦਾਹਣ ਸਬਲ ਕੇ ॥
ਜੈਸੇ ਕੋਧ ਭਰ ਚਲ ਸਕੀਏ ਨ ਪਾਇਨ ਕੇ,
ਆਤਮਾ ਚਤੁਰ ਕੁੰਟ ਧਾਏ ਆਵੈ ਪਲ ਕੇ ॥
ਤੈਸੇ ਲੋਕ ਬੇਦ ਗਿਆਨ ਧਿਆਨ ਉਨਮਾਨ ਪਛ,
ਸਤਿਗੁਰੂ ਚਰਨ ਸਰਨ ਅਸਥਲ ਕੇ ॥

ਇਹ ਸੁਣਕੇ ਪੰਡਿਤ ਜੀ ਨੇ ਆਪਣੇ ਕਰਮਕਾਂਡਾ ਨੂੰ ਮਿਥਿਆ ਜਾਣਕੇ ਸਮਝ ਲਿਆ ਕਿ ਸਿੱਖਾਂ ਉਤੇ ਜਜਮਾਨੀ-ਪ੍ਰੋਹਤੀ ਵਾਲਾ ਜਾਦੂ ਹੁਣ ਚਲ ਨਹੀਂ ਸਕਦਾ। ਲਜਿਤ ਹੋ ਕੇ ਅਪਣੀਆਂ ਪੋਥੀਆਂ ਕੱਛ ਵਿਚ ਦੇ ਕੇ ਵਟਾਲੇ ਦਾ ਰਾਹ ਫੜਿਆ।

ਪੰਡਿਤ ਨਿਤਯਾਨੰਦ ਨੂੰ ਸਿੱਖਾਂ ਕੋਲੋਂ ਇਸ ਕਰਕੇ ਹਾਰ ਖਾਣੀ ਪਈ ਕਿ ਸਿੱਖਾਂ ਨੇ ਆਪਣਾ ਜੀਵਨ ਗੁਰੂ ਹੁਕਮਾਂ ਅਨੁਸਾਰ ਢਾਲਿਆ ਹੋਇਆ ਸੀ। ਦੀਵੇ ਆਦਿ ਦੇ ਕਰਮ ਕਾਂਡਾ ਬਾਰੇ ਉਹਨਾਂ ਨੂੰ ਬਾਬੇ ਨਾਨਕ ਦੇ ਬਚਨ ਚੰਗੀ ਤਰ੍ਹਾਂ ਯਾਦ ਸਨ, ਕਿ—

"ਦੀਵਾ ਮੇਰਾ ਏਕੁ ਨਾਮੁ, ਦੁਖੁ, ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥



ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ ਰਹਾਉ ॥
ਪਿੰਡੁ ਪਤਲਿ ਮੇਰੀ ਕੇਸਉ, ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥ (੩੫੮)

ਭਾਵ : ਮੇਰੇ ਵਾਸਤੇ ਪਰਮਾਤਮਾ ਦਾ ਨਾਮ ਹੀ ਦੀਵਾ ਹੈ ਜੋ ਮੇਰੀ ਜ਼ਿੰਦਗੀ ਦੇ ਰਸਤੇ ਵਿਚ ਆਤਮਕ ਰੋਸ਼ਨੀ ਕਰਦਾ ਹੈ। ਉਸ ਦੀਵੇ ਵਿਚ ਮੈਂ ਦੁਨੀਆਂ ਵਿਚ ਵਿਆਪਣ ਵਾਲਾ ਦੁਖ ਰੂਪੀ ਤੇਲ ਪਾਇਆ ਹੈ। ਉਸ ਆਤਮਕ ਚਾਨਣ ਨਾਲ ਉਹ ਦੁਖ-ਰੂਪ ਤੇਲ ਸੜਦਾ ਜਾਂਦਾ ਹੈ, ਤੇ ਜਮ ਨਾਲ ਮੇਰਾ ਵਾਹ ਵੀ ਮੁਕ ਜਾਂਦਾ ਹੈ।

ਹੇ ਲੋਕੋ! ਮੇਰੀ ਗੱਲ ਉਤੇ ਮਖੌਲ ਨ ਉਡਾਓ। ਲੱਖਾਂ ਮਣਾਂ ਲਕੜ ਦੇ ਢੇਰ ਇਕੱਠੇ ਕਰ ਕੇ ਜੇ ਇਕ ਰਤੀ ਜਿਤਨੀ ਅੱਗ ਲਾ ਦੇਈਏ ਤਾਂ ਉਹ ਸਾਰੇ ਢੇਰ ਸੁਆਹ ਹੋ ਜਾਂਦੇ ਹਨ। ਤਿਵੇਂ ਜਨਮਾਂ ਜਨਮਾਤਰਾਂ ਦੇ ਪਾਪਾਂ ਨੂੰ ਇਕ 'ਪ੍ਰਭੂ ਦਾ ਨਾਮ' ਮੁਕਾ ਦਿੰਦਾ ਹੈ।੧। ਰਹਾਉ।

ਪੱਤਲਾਂ ਉੱਤੇ ਪਿੰਡ ਭਰਾਣੇ ਮੇਰੇ ਵਾਸਤੇ ਪਰਮਾਤਮਾ ਦਾ ਨਾਮ ਹੀ ਹੈ। ਮੇਰੇ ਵਾਸਤੇ ਕਿਰਿਆ ਭੀ ਕਰਤਾਰ ਦਾ ਸੱਚਾ ਨਾਮ ਹੀ ਹੈ। ਇਹ ਨਾਮ ਲੋਕ ਪਰਲੋਕ ਵਿਚ ਹਰ ਥਾਂ ਮੇਰੀ ਜ਼ਿੰਦਗੀ ਦਾ ਆਸਰਾ ਹੈ।

ਗੁਰੂ ਅਮਰਦਾਸ ਜੀ ਨੇ ਵੀ ਆਪਣੇ ਅੰਤ ਸਮੇਂ ਸਿੱਖਾਂ ਨੂੰ ਗਰੁੜ ਪੁਰਾਣ ਪੜ੍ਹਨ, ਬੇਬਾਣ ਕੱਢਣ ਅਤੇ ਪੰਡਤ ਦੀ ਦੱਸੀ ਹੋਈ ਕਿਰਿਆ ਆਦਿ ਕਰਨ ਤੋਂ ਮਨ੍ਹਾਂ ਕੀਤਾ ਸੀ। ਗੁਰਦੇਵ ਦਾ ਫੁਰਮਾਣ ਹੈ :

ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ, ਬੇਬਾਣ, ਹਰਿ ਰੰਗੁ ਗੁਰ ਭਾਵਏ ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ, ਹਰਿ ਸਰਿ ਪਾਵਏ ॥

ਭਾਵ : ਹੇ ਸਿੱਖੋ! ਮੇਰੇ ਪਿਛੋਂ ਅਕਾਲਪੁਰਖ ਦੀ ਕਥਾ ਹੀ ਪੜ੍ਹਨੀ (ਗਰੁੜ ਪੁਰਾਣ ਨਹੀਂ), ਅਕਾਲ ਪੁਰਖ ਦਾ ਨਾਮ ਹੀ ਸੁਣਨਾ ਚਾਹੀਦਾ ਹੈ। ਬੇਬਾਣ ਭੀ ਗੁਰੂ ਨੂੰ ਕੇਵਲ ਅਕਾਲਪੁਰਖ ਦਾ ਪਿਆਰ ਹੀ ਚੰਗਾ ਲਗਦਾ ਹੈ। ਗੁਰੂ ਤਾਂ ਪਿੰਡ, ਪਤਲਿ, ਕਿਰਿਆ, ਦੀਵਾ ਅਤੇ ਫੁਲ-ਇਹਨਾਂ ਸਭਨਾਂ ਨੂੰ ਸਤਸੰਗ (ਹਰਿ ਸਰ) ਤੋਂ ਸਦਕੇ ਕਰਦਾ ਹੈ।

ਗੁਰੂ ਅਰਜੁਨ ਸਾਹਿਬ ਜੀ ਨੇ ਭੀ 'ਸੁਖਮਨੀ ਸਾਹਿਬ' ਦੀ ਦੂਜੀ ਅਸ਼ਟਪਦੀ ਵਿਚ ਇਹੋ ਹੀ ਸਮਝਾਇਆ ਹੈ ਕਿ ਕੇਵਲ ਪ੍ਰਭੂ ਦਾ ਨਾਮ ਹੀ ਇਕੋ ਇਕ ਤਰੀਕਾ ਹੈ ਜਿਸ ਰਾਹੀਂ ਇਨਸਾਨ ਦਾ ਪਾਰ ਨਿਸਤਾਰਾ ਹੋ ਸਕਦਾ ਹੈ।

ਸਤਿਗੁਰੂ ਜੀ ਨੇ ਤਾਂ ਪੰਡਤ ਨੂੰ ਸਮਝਾਇਆ ਸੀ ਕਿ ਗੁਰਸਿੱਖ ਇਤਨੇ ਸੂਝਵਾਨ ਹੋ ਚੁਕੇ ਹਨ, ਇਹ ਤੁਹਾਡੇ ਚੱਕਰਾਂ ਵਿਚ ਨਹੀਂ ਆ ਸਕਦੇ। ਪਰ ਦੁਖ ਨਾਲ ਲਿਖਣਾ ਪੈਂਦਾ ਹੈ ਕਿ ਅੱਜ ਉਹ ਬ੍ਰਾਹਮਣ-ਆਚਾਰਜੀ ਤਾਂ ਸਿੱਖਾਂ ਦੇ ਨੇੜੇ ਨਹੀਂ ਆਇਆ, ਪਰ ਗੁਰਸਿੱਖੀ ਬਾਣੇ ਵਿਚ ਜੋ ਪਾਂਡਾ ਅਤੇ ਆਚਾਰਜ ਸਾਡੇ

ਪਿੱਛੇ ਲੱਗ ਗਿਆ ਹੈ, ਉਸਦਾ ਵਾਰ ਵੱਡਾ ਘਾਤਕ ਸਾਬਤ ਹੋਇਆ ਹੈ। ਸੱਚ ਪੁੱਛੋ ਤਾਂ ਸਿੱਖ ਪਾਂਡਿਆਂ ਪਾਸੋਂ ਤਾਂ ਪੰਡਿਤ ਨਿਤਯਾਨੰਦ ਵੀ ਸ਼ਰਮ ਖਾਕੇ ਮੂੰਹ ਹੇਠਾਂ ਕਰਕੇ ਬੈਠਾ ਹੈ। ਗੁਰਸਿੱਖ ਘਰਾਣਿਆਂ ਵਿਚ ਉਸੇ ਕਿਸਮ ਦੀਆਂ ਰਸਮਾਂ ਕੁਝ ਕੁ ਬਹਾਨੇ ਲਗਾ ਕੇ ਕੀਤੀਆਂ ਜਾ ਰਹੀਆਂ ਹਨ। ਐਸੇ ਹਾਲਾਤਾਂ ਲਈ ਆਮ ਗੁਰਸਿੱਖ ਘੱਟ ਜ਼ਿੰਮੇਵਾਰ ਹਨ, ਪਰ ਸਾਡੇ ਧਾਰਮਕ ਆਗੂ ਅਤੇ ਪ੍ਰਬੰਧਕ ਐਸੀਆਂ 'ਬਿਪਰਨ ਦੀਆਂ ਰੀਤਾਂ' ਪਰਚਲਤ ਕਰਵਾਉਣ ਦੇ ਪੂਰੀ ਤਰ੍ਹਾਂ ਦੋਸ਼ੀ ਹਨ।

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :

ਜੇ ਮਾਉ ਪੁਤੈ ਵਿਸੁ ਦੇ ਤਿਸਤੇ ਕਿਸੁ ਪਿਆਰਾ ॥
ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ ॥
ਬੇੜੀ ਡੋਬੇ ਪਾਤਣੀ ਕਿਉ ਪਾਰਿ ਉਤਾਰਾ ॥
ਆਗੂ ਲੈ ਉਝੜਿ ਪਵੈ ਕਿਸੁ ਕਰੈ ਪੁਕਾਰਾ ॥
ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ ॥

ਫਿਰ ਆਮ ਤੌਰ ਤੇ 'ਗਿਆਨੀ' ਨਖਿਧ ਜਿਹੀ ਦਲੀਲ ਪੇਸ਼ ਕਰਦੇ ਹਨ, "ਜੀ ਇਸੇ ਬਹਾਣੇ, ਗੁਰੂ-ਘਰ ਦੇ ਭਾਂਡੇ, ਰਜਾਈ-ਤੁਲਾਈ ਬਣ ਜਾਂਦੇ ਹਨ ਅਤੇ ਗੁਰਸਿੱਖਾਂ ਨੂੰ ਅੰਨ ਛਕਾਉਣਾ ਵੀ ਭਲਾ ਕੰਮ ਹੈ।" ਪਰ ਭਾਵਨਾ ਅੰਦਰ ਇਹ ਹੀ ਹੁੰਦੀ ਹੈ ਕਿ ਇਹ ਪਦਾਰਥ ਮਰ ਗਏ ਪ੍ਰਾਣੀ ਤਕ ਪਹੁੰਚ ਜਾਣਗੇ। ਗੁਰੂ ਘਰ ਦੀ ਸੇਵਾ ਦੇ ਬਹਾਨੇ ਬਣਾ ਕੇ ਮਨਮੱਤ ਕਰਨਾ ਤਾਂ ਹੀ ਗਲਤ ਹੈ। ਫਿਰ ਵਿਆਹ-ਸ਼ਾਦੀ ਸਮੇਂ ਜਾਂ ਜਨਮ ਦਿਵਸ (Brith day) ਵੇਲੇ ਗੁਰਦੁਆਰੇ ਦੀ ਸੇਵਾ ਦਾ ਧਿਆਨ ਕਿਉਂ ਨਹੀਂ ਆਉਂਦਾ। ਭਾਵੇਂ ਕੁਝ ਭਾਵਨਾ ਹੋਵੇ, ਜਿਸ ਕਰਮ-ਕਾਂਡ ਦੇ ਕੀਤਿਆਂ ਗੁਰਮਤਿ ਦੇ ਮੁਢਲੇ ਅਸੂਲਾਂ ਤੇ ਸੱਟ ਵਜਦੀ ਹੋਵੇ, ਉਹ ਕਰਮ ਵੈਸੇ ਵੀ ਨਿੰਦਣੀਜ ਹੈ।

ਅੰਤ ਵਿਚ ਅਸੀਂ ਹਰ ਗੁਰਸਿੱਖ ਅਗੇ ਬੇਨਤੀ ਕਰਦੇ ਹਾਂ ਕਿ ਗੁਰਮਤ ਅਸੂਲਾਂ ਦੀ ਆਪ ਹੀ ਰਾਖੀ ਤੇ ਸੰਭਾਲ ਕਰਨ, ਅਖੌਤੀ ਧਾਰਮਕ ਆਗੂਆਂ ਜਾਂ ਪ੍ਰਬੰਧਕਾਂ ਪਾਸੋਂ ਐਸੀ ਆਸ ਨਹੀਂ ਰਖੀ ਜਾ ਸਕਦੀ। ਉਹਨਾਂ ਤਾਂ ਪੈਸੇ ਅਤੇ ਚੌਧਰ ਵਾਸਤੇ ਗੁਰਮਤ ਅਸੂਲਾਂ ਦੀ ਖੇਹ-ਖਬੜੀ ਉਡਾਣ ਦਾ ਪ੍ਰਣ ਲੀਤਾ ਹੋਇਆ ਹੈ।

●

## ਭਾਈ ਮੱਖਣ ਸ਼ਾਹ ਜੀ

ਸਿੱਖਾਂ ਦੀ ਤਾਕਤ ਨੂੰ ਖਤਮ ਕਰਨ ਲਈ ਗੈਰਾਂ ਵਲੋਂ ਮੁਢ ਤੋਂ ਹੀ ਹੀਲੇ ਹੁੰਦੇ ਆਏ ਹਨ। ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਕਦੀ ਬ੍ਰਾਹਮਣ, ਕਦੀ ਕਾਜ਼ੀ-ਮੁਲਾਂ, ਕਦੀ ਜੋਗੀ ਇਸ ਨੂੰ ਤਬਾਹ ਕਰਨ ਦੇ ਨਾਕਾਮ ਜਤਨ ਕਰਨ ਲਗ ਪਏ ਸਨ। ਵੇਲੇ ਦੀ ਹਕੂਮਤ ਨੇ ਵੀ ਘਟ ਨਾ ਕੀਤੀ ਜਿਸ ਦੀ ਪ੍ਰੋੜਤਾ ਸ੍ਰੀ ਗੁਰੂ ਅਰਜੁਨ ਸਾਹਿਬ ਦੀ ਸ਼ਹਾਦਤ ਤੋਂ ਹੁੰਦੀ ਹੈ। ਜਿਥੇ ਸ਼ਹਾਦਤ ਵਿਚ ਹਕੂਮਤ ਦਾ ਹੱਥ ਸੀ ਉਥੇ ਉਸ ਸਮੇਂ ਦੇ ਕਾਜ਼ੀ-ਮੁਲਾਣੇ, ਬ੍ਰਾਹਮਣ ਤੇ ਰਿਸ਼ਤੇਦਾਰਾਂ ਵਿਚੋਂ ਵੀ



ਕੁਝ ਗੁਰੂ-ਦਰੋਹੀ ਸਨ। ਰਾਮਰਾਇ ਗੁਰੂ ਹਰਿ ਰਾਇ ਸਾਹਿਬ ਜੀ ਦੇ ਸਾਹਿਬਜ਼ਾਦੇ ਸਨ। ਉਹਨਾਂ ਨੂੰ ਖਰੀਦਣ ਤੇ ਗੁਰੂ ਹਰਿਕ੍ਰਿਸ਼ਨ ਜੀ ਦੇ ਮੁਕਾਬਲੇ ਤੇ ਡੇਹਰਾਦੂਨ ਵਿਖੇ ਡੇਰਾ ਅਸਥਾਪਤ ਕਰਵਾਕੇ ਗੁਰੂ ਘਰ ਦਾ ਵਿਰੋਧ ਕਰਨ ਵਿਚ ਹਕੂਮਤ ਜਤਨ ਕਰਦੀ ਰਹੀ। ਇਹ ਵਖਰੀ ਗਲ ਹੈ ਕਿ ਇਸ ਵਿਚ ਉਹ ਕਾਮਯਾਬ ਨਾ ਹੋ ਸਕੀ।

ਗੁਰੂ ਸਾਹਿਬ ਮੁਢ ਤੋਂ ਹੀ ਸਿੱਖਾਂ ਦੀ ਪ੍ਰੀਖਿਆ ਲੈਂਦੇ ਆ ਰਹੇ ਸਨ, ਤਾਂ ਜੋ ਆਉਣ ਵਾਲੇ ਸਮੇਂ ਵਿਚ ਇਹ ਕੌਮ ਹਰ ਮੈਦਾਨ ਵਿਚ ਪੂਰੀ ਤਰਾਂ ਕਾਮਯਾਬ ਹੋ ਸਕੇ। ਇਤਿਹਾਸ ਨੇ ਇਹੋ ਜਿਹੀਆਂ ਕਈ ਸਾਖੀਆਂ ਪੇਸ਼ ਕੀਤੀਆਂ ਹਨ ਜਿਨ੍ਹਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਸਿੱਖਾਂ ਦੀਆਂ ਦਿਮਾਗੀ, ਮਾਨਸਕ, ਆਤਮਕ ਅਤੇ ਸਰੀਰਕ ਅਵਸਥਾਵਾਂ ਵੀ ਕਾਫੀ ਉਚੀਆਂ ਹੋ ਚੁਕੀਆਂ ਸਨ।

ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਸਿਖਾਂ ਦੇ ਇਮਤਿਹਾਨ ਲਈ ਇਕ ਕੌਤਕ ਕੀਤਾ ਕਿ ਜੋਤੀ ਜੋਤਿ ਸਮਾਉਣ ਸਮੇਂ ਇਹ ਕਹਿ ਕੇ, ਕਿ 'ਬਾਬਾ ਬਕਾਲੇ' ਹੈ, ਸਿਖਾਂ ਨੂੰ ਸਹੀ ਗੁਰੂ ਦੀ ਜਾਣਕਾਰੀ ਲੈਣ ਲਈ ਇਮਤਿਹਾਨ ਵਿਚ ਪਾ ਗਏ। ਭਾਵ ਤਾਂ ਸਪੱਸ਼ਟ ਸੀ ਕਿ ਗੁਰੂ ਜੋਤਿ ਹੁਣ ਬਕਾਲੇ ਵਿਚ ਹੈ। ਜਦ ਗੁਰੂ ਦੇ ਸਿੱਖਾਂ ਨੇ ਸੁਣਿਆ ਤੇ ਪਤਾ ਲਗਾ ਕਿ ਗੁਰਗਦੀ ਦੀ ਜ਼ਿੰਮੇਵਾਰੀ ਹੁਣ ਬਕਾਲੇ ਵਾਲੇ ਬਾਬੇ ਉਤੇ ਹੈ ਤਾਂ ਵਹੀਰਾਂ ਉੱਧਰ ਨੂੰ ਪਾ ਦਿਤੀਆਂ। ਅਗੋਂ ਕਈ ਦਾਅਵੇਦਾਰ ਭੀ ਮੌਕਾ ਪਾਕੇ ਬਕਾਲੇ ਆ ਪੁਜੇ। ਉਹਨਾਂ ਸਾਰਿਆਂ ਨੇ ਆਪਣੇ ਬਾਰੇ ਗੁਰੂ ਹੋਣ ਦਾ ਐਲਾਨ ਕਰ ਦਿਤਾ।

ਇਹਨਾਂ ਸਾਰਿਆਂ ਵਿਚੋਂ ਧੀਰਮਲ, ਜੋ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪੋਤਰਾ ਸੀ ਤੇ ਬਾਬੇ ਗੁਰਦਿਤੇ ਜੀ ਦਾ ਫਰਜ਼ੰਦ ਸੀ, ਨੇ ਬਹੁਤ ਸਾਰੇ ਮਸੰਦ ਆਪਣੇ ਘੇਰੇ ਵਿਚ ਲੈਕੇ ਸਭ ਨਾਲੋਂ ਵਧ ਅਡੰਬਰ ਕਰ ਗੁਰਗਦੀ ਦਾ ਸਹੀ ਵਾਰਿਸ ਬਣਨ ਦਾ ਜਤਨ ਕੀਤਾ। ਉਸ ਨੇ ਕਈ ਬਦਮਾਸ਼ ਤੇ ਗੁੰਡਾ ਤਬੀਅਤ ਬੰਦਿਆਂ ਨੂੰ ਵੀ ਬੁਲਾ ਕੇ ਆਪਣੇ ਕੋਲ ਰਖ ਲਿਆ। ਉਸ ਵਿਚ ਗੁਰੂ-ਜੋਤਿ ਤਾਂ ਸੀ ਹੀ ਨਹੀਂ ਉਹ ਤਾਂ ਤਾਕਤ ਨਾਲ ਗੁਰੂ ਬਣਨਾ ਚਾਹੁੰਦਾ ਸੀ। ਉਹ ਸਮਝਦਾ ਸੀ ਕਿ ਜਦ ਗੁਰੂ-ਜੋਤਿ ਪ੍ਰਗਟ ਹੋ ਗਈ ਤਾਂ ਉਸ ਨਾਲ ਟਕਰ ਲਈ ਤਾਕਤ ਦੇ ਦਿਖਾਵੇ ਦੀ ਲੋੜ ਪਏਗੀ ਤੇ ਉਹ ਇਹਨਾਂ ਜਤਨਾਂ ਨਾਲ ਗੁਰਗਦੀ ਉਤੇ ਹਕ ਜਮਾਉਣ ਵਿਚ ਕਾਮਯਾਬ ਹੋ ਜਾਵੇਗਾ।

ਦੂਜੇ ਪਾਸੇ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੋ ਉਸ ਵੇਲੇ ਬਕਾਲੇ ਵਿਚ ਸਨ ਤੇ ਜੋ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ਸਨ, ਨੂੰ ਪਤਾ ਲਗ ਚੁਕਾ ਸੀ ਕਿ ਗੁਰਗਦੀ ਦੀ ਜ਼ਿੰਮੇਵਾਰੀ ਉਹਨਾਂ ਉਤੇ ਆ ਚੁਕੀ ਹੈ ਪਰ ਉਹ ਜਾਣ ਬੁਝ ਕੇ ਗੁਰੂ ਦੇ ਸਿਖਾਂ ਦੀ ਪ੍ਰੀਖਿਆ ਹਿਤ ਪ੍ਰਗਟ ਹੀ ਨ ਹੋਏ ਤੇ ਆਪਣਾ ਜੀਵਨ ਉਸੇ ਤਰਾਂ ਕਿਰਤਕਾਰ ਤੇ ਭਜਨ-ਬੰਦਗੀ ਵਿਚ ਹੀ ਗੁਜ਼ਾਰਨਾ ਜਾਰੀ ਰਖਦੇ ਰਹੇ। ਸੰਗਤਾਂ ਦੂਰੋਂ ਨੇੜਿਓਂ ਗੁਰੂ ਘਰ ਲਈ ਮਾਇਆ, ਰਸਦ ਆਦਿ

ਲੈਂਕੇ ਪੁਜਦੀਆਂ ਤਾਂ ਅਗੋਂ ਅਖੌਤੀ ਗੁਰੂਆਂ ਦੇ ਮਸੰਦ ਉਹਨਾਂ ਨੂੰ ਪ੍ਰੇਰ ਕੇ ਅਪਣੇ ਆਪਣੇ ਗੁਰੂ ਦੇ ਡੇਰੇ ਤੇ ਲੈ ਜਾਂਦੇ, ਉਹਨਾਂ ਨੂੰ ਅਨੇਕਾਂ ਵਰ ਆਦਿ ਦੇ ਕੇ ਲੁਟ ਲੈਂਦੇ। ਲਗ ਭਗ ਚਾਰ ਮਹੀਨੇ ਇਹ ਹਾਲਤ ਜਾਰੀ ਰਹੀ। ਸਿਆਣੇ ਗੁਰਸਿਖ ਇਸ ਦੀ ਭਾਲ ਵਿਚ ਸਨ ਕਿ ਅਸਲੀ ਗੁਰੂ ਕੌਣ ਹੈ। ਕਿਉਂਕਿ ਇਹਨਾਂ ਅਖੌਤੀ ਗੁਰੂਆਂ ਦਾ ਵਿਵਹਾਰ ਨਿਰੋਲ ਮਾਇਆ ਪ੍ਰਸਤੀ ਵਾਲਾ ਸੀ।

ਭਾਈ ਮੱਖਣ ਸ਼ਾਹ, ਜੋ ਕਿ ਭਾਈ ਮਨਸੁਖ ਦੀ ਤਰਾਂ ਇਕ ਕਿਰਤੀ ਪ੍ਰਚਾਰਕ ਸੀ। ਵਿਦੇਸ਼ਾਂ ਵਿਚ ਜਾਕੇ ਵਪਾਰ ਆਦਿ ਕਰਦਾ ਸੀ ਤੇ ਗੁਰੂ ਦੇ ਸਿਖਾਂ ਕੋਲੋਂ ਦਸਵੰਧ ਆਦਿ ਦੀ ਮਾਇਆ ਇਕੱਤਰ ਕਰਕੇ ਗੁਰੂ ਦੇ ਘਰ ਪਹੁੰਚਾਉਂਦਾ ਸੀ। ਜਦ ਉਹ ਵਪਾਰ ਲਈ ਬਾਹਰ ਗਿਆ ਸੀ ਉਸ ਵਲੇ ਗੁਰੂ ਹਰਿਕ੍ਰਿਸਨ ਸਾਹਿਬ ਦਿੱਲੀ ਸਨ ਪਰ ਜਦੋਂ ਹੁਣ ਉਹ ਵਾਪਿਸ ਦਿੱਲੀ ਪੁਜਾ ਤਾਂ ਪਤਾ ਲਗਾ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਵਿਖੇ ਜੋਤੀ ਜੋਤਿ ਸਮਾ ਗਏ ਸਨ ਤੇ ਉਨ੍ਹਾਂ ਦੀ ਹਦਾਇਤ ਅਨੁਸਾਰ ਗੁਰਗਦੀ ਦੀ ਜ਼ਿੰਮੇਵਾਰੀ ਹੁਣ ਬਕਾਲੇ ਵਾਲੇ ਬਾਬੇ ਤੇ ਹੈ। ਉਹ ਹੋਰ ਗੁਰਸਿੱਖਾਂ ਸਮੇਤ ਬਕਾਲੇ ਪੁਜਾ। ਉਸ ਸਮੇਂ ਮੁਤਾਬਿਕ, ਆਪਣੀ ਹਿਫਾਜ਼ਤ ਲਈ ਆਪਣੇ ਕੋਲ ਹਥਿਆਰ ਆਦਿ ਰਖਣਾ ਹਰ ਇਕ ਗੁਰਸਿਖ ਜ਼ਰੂਰੀ ਸਮਝਦਾ ਸੀ, ਖਾਸਕਰ ਵਪਾਰੀ ਅਤੇ ਸਿੱਖ ਪ੍ਰਚਾਰਕ ਹਥਿਆਰ ਬੰਦ ਅਮਲਾ ਨਾਲ ਰਖਦੇ ਸਨ। ਇਸ ਲਈ ਮੱਖਣ ਸ਼ਾਹ ਕੋਲ ਵੀ ਪੂਰੇ ਹਥਿਆਰ ਸਨ। ਉਹ ਆਪਣੇ ਸਾਥੀਆਂ ਸਮੇਤ ਬਕਾਲੇ ਪੁਜਿਆ। ਅਗੋਂ ਉਸਨੂੰ ਕਈ ਮਸੰਦਾਂ ਨੇ ਆ ਘੇਰਾ ਪਾਇਆ ਤੇ ਆਪਣੇ ਅਖੌਤੀ 'ਗੁਰੂ' ਦੀ ਮਹਾਨਤਾ ਦਰਸਾਉਣ ਲਗ ਪਏ। ਭਾਈ ਮੱਖਣ ਸ਼ਾਹ ਜੀ ਤਾੜ ਗਏ ਕਿ ਇਹ ਹੇਰਾ ਫੇਰੀ ਤੇ ਦੰਭ ਹੈ। ਜਿਸ ਤਰ੍ਹਾਂ ਇਹ ਮਸੰਦ ਸਾਨੂੰ ਪ੍ਰੇਰਨ ਦਾ ਉਦਮ ਕਰ ਰਹੇ ਹਨ, ਸਚੇ ਗੁਰੂ ਲਈ ਤਾਂ ਇਸ ਤਰਾਂ ਦੀ ਲੋੜ ਨਹੀਂ ਹੈ ਕਿ ਏਜੰਟਾਂ ਦੇ ਰਾਹੀਂ ਆਪਣਾ ਪਰਚਾਰ ਕਰਵਾਏ। ਪਰ ਇਸ ਦੁਚਿਤੀ ਵਿਚੋਂ ਉਸ ਨੂੰ ਇਹ ਤਦਬੀਰ ਸੁਝੀ ਕਿ ਸਚੇ ਸਤਿਗੁਰੂ ਨੂੰ ਲਭਣ ਲਈ ਤੇ ਪਖੰਡੀਆਂ ਭੇਖੀਆਂ ਦਾ ਪਾਜ ਉਘੇੜਨ ਲਈ ਇਕ ਖਾਸ ਤਰੀਕਾ ਵਰਤਿਆ ਜਾਵੇ। ਸੱਚਾ ਪਾਤਸ਼ਾਹ ਸਰਬ ਕਲਾਂ ਸਮਰਥ ਹੈ ਤੇ ਹਰ ਇਕ ਦੇ ਦਿਲ ਦੀ ਸਮਝਦਾ ਹੈ,ਉਹ ਪੰਜ ਸੌ ਮੁਹਰਾਂ ਦਸਵੰਧ ਵਜੋਂ ਲੈਕੇ ਆਇਆ ਸੀ। ਉਸ ਨੇ ਇਹ ਮਨ ਵਿਚ ਧਾਰ ਲਈ ਕਿ ਸੱਚਾ ਪਾਤਸ਼ਾਹ ਆਪਣੇ ਆਪ ਹੀ ਗੁਰੂ ਘਰ ਦੀ ਅਮਾਨਤ ਨੂੰ ਮੰਗ ਲਵੇਗਾ। ਇਸ ਤਰ੍ਹਾਂ ਉਸ ਨੇ ਦੋ ਦੋ ਮੁਹਰਾਂ ਹਰੇਕ ਅਖੌਤੀ ਗੁਰੂ ਅਗੇ ਰਖਣੀਆਂ ਆਰੰਭ ਦਿਤੀਆਂ। ਹਰੇਕ ਅਖੌਤੀ ਗੁਰੂ ਨੇ ਉਸ ਨੂੰ ਵਰ ਦਿਤਾ ਤੇ ਅਸ਼ੀਰਵਾਦ ਦਿਤੀ ਅਤੇ ਸਿਰੋਪਾ ਦਿਤਾ, ਪਰ ਉਸ ਦੇ ਮਨ ਦੀ ਗਲ ਕੋਈ ਵੀ ਸਮਝ ਨਾ ਸਕਿਆ। ਨਿਰਾਸ ਹੋ ਕੇ ਉਸ ਨੇ ਅਕਾਲ ਪੁਰਖ ਅਗੇ ਅਰਦਾਸ ਕੀਤੀ ਕਿ ਉਸ ਨੂੰ ਸਹੀ ਗੁਰੂ ਦਾ ਦੀਦਾਰ ਹੋਵੇ। ਆਖਿਰ ਪਤਾ ਕਰਨ ਕਰਾਉਣ ਤੇ ਇਕ ਸੂਹ ਉਸ ਦੇ ਕੰਨ ਵਿਚ ਹੋਰ ਪਈ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸ੍ਰੀ ਗੁਰੂ ਤੇਗ ਬਹਾਦਰ



ਸਾਹਿਬ ਵੀ ਉਥੇ ਰਹਿੰਦੇ ਹਨ ਕਿਉਂਕਿ ਰਿਸ਼ਤੇ ਵਿਚ ਉਹ ਵੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਬਾਬੇ (ਦਾਦੇ) ਹੀ ਲਗਦੇ ਹਨ ਇਸ ਲਈ ਹੋ ਸਕਦਾ ਹੈ ਉਹੋ ਕਿਤੇ ਗੁਰੂ ਨਾ ਹੋਣ। ਸੋ ਉਹ ਉਹਨਾਂ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਕੇ ਪੁਜਾ ਤਾਂ ਉਸੇ ਤਰ੍ਹਾਂ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ ਤਾਂ ਅਗੋਂ ਗੁਰੂ ਤੇਗ ਬਹਾਦਰ ਸਾਹਿਬ ਹੱਸ ਪਏ ਤੇ ਕਹਿਣ ਲਗੇ ਕਿ ਗੁਰੂ ਘਰ ਦੀ ਅਮਾਨਤ ੫੦੦ ਮੋਹਰਾਂ ਦੀ ਬਜਾਏ ਦੋ ਮੋਹਰਾਂ ਹੀ ਕੇਟ ਕਰ ਰਹੇ ਹੋ, ਕੀ ਕਾਰਨ ਹੈ? ਭਾਈ ਮੱਖਣਸ਼ਾਹ ਦੀ ਖੁਸ਼ੀ ਦੀ ਹੱਦ ਨਾ ਰਹੀ। ਕੋਠੇ ਉੱਤੇ ਚੜ੍ਹ ਕੇ ਉਸ ਨੇ ਉੱਚੀ ਉੱਚੀ ਕਹਿਆ "ਗੁਰੂ ਲਾਧੋ ਰੇ, ਗੁਰੂ ਲਾਧੋ ਰੇ"। ਬਕਾਲੇ ਵਿਚ ਸਾਰੇ 'ਗੁਰੂ ਦੇ ਸਿੱਖ' ਭੇਟਾ ਲੈ ਕੇ ਗੁਰੂ ਦਰਸ਼ਨਾਂ ਲਈ ਆ ਇਕੱਠੇ ਹੋਏ।

ਦਾਅਵੇਦਾਰ 'ਗੁਰੂ' ਹੁਣ ਦਾਲ ਨਾ ਗਲਦੀ ਵੇਖ ਕੇ ਬਕਾਲਾ ਛੱਡ ਕੇ, ਆਪਣੇ ਆਪਣੇ ਰਾਹ ਪਏ ਪਰ ਧੀਰਮਲ ਨੇ ਬਾਜ਼ੀ ਹਰਦੀ ਵੇਖ ਕੇ ਸੀਂਹੇ ਮਸੰਦ ਦੇ ਰਾਹੀਂ ਇਕ ਹੋਰ ਹਥ ਖੇਡਿਆ। ਗੁਰੂ ਤੇਗ ਬਹਾਦਰ ਸਾਹਿਬ ਨੂੰ ਇਕੱਲੇ ਵੇਖ ਕੇ ਬੰਦੂਕ ਦਾ ਵਾਰ ਕੀਤਾ, ਪਰ ਨਿਸ਼ਾਨਾ ਖੁੰਝ ਗਿਆ ਤੇ ਬਚਾਅ ਹੋ ਗਿਆ। ਸੀਂਹੇ ਨੇ ਆਪਣਿਆਂ ਸਾਥੀਆਂ ਸਮੇਤ ਗੁਰੂ ਘਰ ਦਾ ਸਮਾਨ ਲੁਟ ਲਿਆ ਤੇ ਧੀਰਮਲ ਨਾਲ ਕਰਤਾਰ ਪੁਰ ਨੂੰ ਚਲ ਪਏ। ਮੱਖਣਸ਼ਾਹ ਦਾ ਡੇਰਾ ਨਜ਼ਦੀਕ ਹੀ ਸੀ ਜਦ ਉਸਨੇ ਬੰਦੂਕ ਦੀ ਅਵਾਜ਼ ਸੁਣੀ ਤਾਂ ਉਹ ਵੀ ਆਪਣੇ ਸਾਥੀਆਂ ਸਮੇਤ ਆ ਪਹੁੰਚੇ ਤੇ ਪਤਾ ਕਰਨ ਤੇ ਉਹਨਾਂ ਨੇ ਧੀਰਮਲ ਦਾ ਪਿੱਛਾ ਕੀਤਾ ਤੇ ਸਾਰਾ ਸਮਾਨ ਆਦਿ ਖੋਹ ਲਿਆਂਦਾ। ਸੀਂਹੇ ਨੂੰ ਭੀ ਕਾਬੂ ਕਰ ਲਿਆ ਗਿਆ, ਤਾਂ ਸਤਿਗੁਰਾਂ ਨੇ ਉਸਨੂੰ ਮਾਫ ਕਰ ਦਿਤਾ। ਗੁਰੂ ਤੇਗ ਬਹਾਦਰ ਸਾਹਿਬ ਗੁਰਮਤਿ ਦਾ ਸੁਨੇਹਾ ਪਹੁੰਚਾਉਣ ਲਈ ਤੁਰ ਪਏ। ਮੱਖਣਸ਼ਾਹ ਵੀ ਆਪਣੇ ਸਾਥੀਆਂ ਸਮੇਤ ਆਪ ਜੀ ਨਾਲ ਸਨ। ਪਹਿਲੇ ਆਪ ਜੀ ਸ੍ਰੀ ਅੰਮ੍ਰਿਤਸਰ ਪੁਜੇ। ਉਥੋਂ ਦੇ ਪੁਜਾਰੀਆਂ ਨੇ ਅਗੋਂ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲਏ ਤੇ ਗੁਰੂ ਸਾਹਿਬ ਨੂੰ ਅੰਦਰ ਨ ਵੜਨ ਦਿਤਾ। ਗੁਰੂ ਸਾਹਿਬ ਆ ਗਏ। ਪਰ ਜਦ ਭਾਈ ਮਖਣਸ਼ਾਹ ਨੂੰ ਪਤਾ ਲਗਾ ਤਾਂ ਉਹਨਾਂ ਨੇ ਜਾਕੇ ਪੁਜਾਰੀਆਂ ਦੀ ਸੁਧਾਈ ਕੀਤੀ ਤੇ ਉਹਨਾਂ ਸਾਰਿਆਂ ਨੇ ਆਕੇ ਗੁਰੂ ਸਾਹਿਬ ਪਾਸੋਂ ਖਿਮਾਂ ਮੰਗੀ ਤੇ ਗੁਸਤਾਖੀ ਦਾ ਪਸ਼ਚਾਤਾਪ ਕੀਤਾ।

ਭਾਈ ਮੱਖਣ ਸ਼ਾਹ ਦਾ ਜਨਮ ਜਿਹਲਮ ਜ਼ਿਲੇ ਵਿਚ ਪਿੰਡ ਟਾਂਡੇ ਵਿਖੇ ਹੋਇਆ ਦਸਿਆ ਗਿਆ ਹੈ। ਆਪ ਜੀ ਦਾ ਪੂਰਾ ਜੀਵਨ ਸਾਡੇ ਕਿਸੇ ਵੀ ਇਤਿਹਾਸਕਾਰ ਨੇ ਕਲਮਬੰਦ ਕਰਨ ਦਾ ਜਤਨ ਨਹੀਂ ਕੀਤਾ, ਸਵਾਏ ਉਪ੍ਰੋਕਤ ਦੋ ਕੁ ਘਟਨਾਵਾਂ ਦੇ ਸਾਡੇ ਸਾਰੇ ਇਤਿਹਾਸਕਾਰ ਚੁਪ ਹਨ। ਉਹਨਾਂ ਦਾ ਜੀਵਨ ਸਾਡੇ ਲਈ ਇਕ ਰੋਸ਼ਨ ਮੁਨਾਰਾ ਹੈ।

ਪਤਾ ਨਹੀਂ ਸਾਡਾ ਹੋਰ ਕਿਨ੍ਹਾਂ ਕੁ ਵਿਰਸਾ ਇਸ ਤਰ੍ਹਾਂ ਪ੍ਰਕਾਸ਼ਤ ਹੋਣ ਲਈ ਤਰਲੇ ਲੈ ਰਿਹਾ ਹੋਵੇਗਾ।

—o—